ਰਾਸ਼ਟਰੀ ਜੀਵਨੀਆਂ ਦੀ ਲੜੀ

# ਸ਼ੇਰ ਸ਼ਾਹ ਸੂਰੀ

ਵਿਦਿਆ ਭਾਸਕਰ

ਅਨੁਵਾਦ

ਵਿਸ਼ਵਾਸਦੀਪ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# 1. ਪੂਰਵਜ ਅਤੇ ਬਚਪਨ

ਸ਼ੇਰ ਸ਼ਾਹ ਸੂਰੀ ਦਾ ਭਾਰਤ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਸਥਾਨ ਹੈ। 'ਤਾਰੀਖੇ ਸ਼ੇਰਸ਼ਾਹੀ' ਵਿਚ ਇਸ ਦੇ ਬਾਰੇ ਇਕ ਪ੍ਰਾਚੀਨ ਲੇਖਕ ਅੱਬਾਸ ਖ਼ਾਨ ਨੇ ਇਸ ਨੂੰ 'ਦੂਸਰਾ ਸਿਕੰਦਰ' ਕਿਹਾ ਹੈ। ਇਹ ਪੁਸਤਕ ਅਕਬਰ ਦੇ ਹੁਕਮ ਨਾਲ ਲਿਖੀ ਗਈ ਸੀ। ਇਸ ਦਾ ਉਦੇਸ਼ ਅਫ਼ਗਾਨਾ ਦਾ ਇਤਿਹਾਸ ਅੰਕਿਤ ਕਰਨਾ ਸੀ। ਉਹ ਉਹਨਾਂ ਥੋੜ੍ਹਿਆਂ ਜਿਹਿਆਂ ਸ਼ਾਸਕਾਂ ਵਿਚੋਂ ਸੀ ਜਿਨ੍ਹਾਂ ਨੇ ਭਾਰਤ ਵਰਗੇ ਵਿਸ਼ਾਲ ਦੇਸ਼ ਨੂੰ ਇਕ ਸੂਤਰ ਵਿਚ ਪ੍ਰੋਣ ਦਾ ਯਤਨ ਕੀਤਾ। ਨਾਗਰਿਕ ਸਹੂਲਤਾਂ ਅਤੇ ਆਵਾਜਾਈ ਦੇ ਸਾਧਨਾਂ ਵਿਚ ਸੁਧਾਰ ਤੇ ਵਿਸਤਾਰ ਕੀਤਾ। ਇਸ ਨੇ ਅਨੇਕ ਵਿਦੇਸ਼ੀ ਹਮਲਾਅਵਰਾਂ ਦਾ ਮੁਕਾਬਲਾ ਕਰਕੇ ਭਾਰਤ ਦੇ ਮੂਲ ਨਿਵਾਸੀਆਂ ਦਾ ਪਿਆਰ, ਸਹਿਯੋਗ ਅਤੇ ਸਮਰਥਨ ਪ੍ਰਾਪਤ ਕੀਤਾ। ਇਤਿਹਾਸਕਾਰਾਂ ਦਾ ਕਥਨ ਹੈ ਕਿ ਸ਼ੇਰ ਸ਼ਾਹ ਸੂਰੀ ਬਹੁਤ ਦੂਰਦਰਸ਼ੀ ਅਤੇ ਸੂਝਬੂਝ ਦਾ ਮਾਲਕ ਸੀ। ਉਸ ਦੀ ਖ਼ਾਸੀਅਤ ਇਸ ਕਰਕੇ ਵੀ ਵਰਨਣਯੋਗ ਹੈ ਕਿ ਉਹ ਇਕ ਸਾਧਾਰਣ ਜਾਗੀਰਦਾਰ ਦਾ ਪੁੱਤਰ ਸੀ। ਪਰ ਉਸ ਨੇ ਆਪਣੀ ਬੀਰਤਾ, ਸਾਹਸ ਅਤੇ ਮਿਹਨਤ ਨਾਲ ਦਿੱਲੀ ਦੇ ਸਿੰਘਾਸਨ ਨੂੰ ਪ੍ਰਾਪਤ ਕੀਤਾ।

ਜਿਨ੍ਹਾਂ ਦਿਨਾਂ ਵਿਚ ਅਫ਼ਗਾਨਾਂ ਦੇ ਸਾਹੂ ਖੇਲ ਕਬੀਲੇ ਦੇ ਸਰਦਾਰ ਸੁਲਤਾਨ ਬਹਿਲੋਲ ਦਾ ਦਿੱਲੀ ਦੇ ਸਿੰਘਾਸਨ ਉਤੇ ਅਧਿਕਾਰ ਸੀ ਉਨ੍ਹਾਂ ਦਿਨਾਂ ਵਿਚ ਦੇਸ਼ ਦੀ ਹਾਲਤ ਬੜੀ ਨਾਜ਼ੁਕ ਸੀ। ਭਾਰਤ ਅਨੇਕ ਰਾਜਾਂ ਵਿਚ ਵੰਡਿਆ ਹੋਇਆ ਸੀ। ਕਈ ਸੁਤੰਤਰ ਰਾਜੇ ਰਾਜ ਕਰਦੇ ਹਨ, ਉਨ੍ਹਾਂ ਦੇ ਆਪਣੇ ਸਿੱਕੇ ਸਨ ਅਤੇ ਕੇਂਦਰੀ ਸ਼ਾਸਕ ਬਹਿਲੋਲ ਦੀ ਪ੍ਰਵਾਹ ਨਹੀਂ ਕਰਦੇ ਸਨ। ਬਹਿਲੋਲ ਦੀ ਇਹ ਦਿਲੀ ਇੱਛਾ ਸੀ ਕਿ ਅਫ਼ਗਾਨਿਸਤਾਨ ਵਿਚੋਂ ਵੱਧ ਤੋਂ ਵੱਧ ਲੋਕ ਆ ਕੇ ਭਾਰਤ ਵਸਣ। ਉਸ ਨੇ ਅਫ਼ਗਾਨਾਂ ਨੂੰ ਨੌਕਰੀਆਂ ਅਤੇ ਰੁਜ਼ਗਾਰ ਦੇ ਹੋਰ ਸਾਧਨ ਦੇਣ ਦੇ ਵਚਨ ਕੀਤੇ। ਬਹਿਲੋਲ ਦੇ ਪਿਆਰ ਅਤੇ ਉਦਾਰਤਾਪੂਰਨ ਸੱਦੇ ਅਤੇ ਸਤਿਕਾਰ ਨੂੰ ਸਵੀਕਾਰ ਕਰਦੇ ਅਫ਼ਗਾਨ ਲੋਕ ਭਾਰੀ ਸੰਖਿਆ ਵਿਚ ਭਾਰਤ ਆ ਕੇ ਵਸੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਇੱਛਾ ਅਨੁਸਾਰ ਜਾਗੀਰਾਂ ਅਤੇ ਸਹੂਲਤਾਂ ਮਿਲਣ ਲੱਗੀਆਂ। ਸੁਲਤਾਨ ਬਹਿਲੋਲ

ਦਾ ਸ਼ਾਸਨ ਕਾਲ 1457 ਤੋਂ 1488 ਈ. ਤੱਕ ਮੰਨਿਆ ਜਾਂਦਾ ਹੈ ।

ਬਹਿਲੋਲ ਦੀ ਇਸ ਉਦਾਰਤਾ ਭਰੀ ਇੱਛਾ ਤੋਂ ਲਾਭ ਲੈਣ ਵਾਲਿਆਂ ਵਿਚ ਸ਼ੇਰ ਸ਼ਾਹ ਦਾ ਪਿਤਾਮਾ (ਦਾਦਾ) ਇਬਰਾਹੀਮ ਖਾਨ ਸੂਰੀ ਵੀ ਸੀ ਜੋ ਆਪਣੇ ਪੁੱਤਰ ਹਸਨ ਖਾਂ ਸੂਰੀ ਦੇ ਨਾਲ ਅਫ਼ਗਾਨਿਸਤਾਨ ਤੋਂ ਭਾਰਤ ਆਇਆ । ਉਸ ਦੇ ਮੂਲ ਨਿਵਾਸ ਸਥਾਨ ਨੂੰ ਅਫ਼ਗਾਨਾਂ ਦੀ ਭਾਸ਼ਾ ਵਿਚ 'ਸ਼ਰਗਰੀ' ਅਤੇ ਮੁਲਤਾਨੀ ਭਾਸ਼ਾ ਵਿਚ 'ਰੋਰੀ' ਕਿਹਾ ਜਾਂਦਾ ਸੀ । 'ਸੂਰ' ਅਫ਼ਗਾਨ ਆਪਣੇ ਆਪ ਨੂੰ ਮੁਹੰਮਦ ਸੂਰ ਨਾਮਕ ਸਰਦਾਰ ਦੇ ਵੰਸ਼ ਵਿਚੋਂ ਦੱਸਦੇ ਸਨ ਜਿਸ ਦਾ ਸੰਬੰਧ ਗੋਰੀ ਵੰਸ਼ ਨਾਲ ਸੀ ਜੋ ਆਪਣੇ ਦੇਸ਼ ਵਿਚੋਂ ਆ ਕੇ ਅਫ਼ਗਾਨਿਸਤਾਨ ਵਸ ਗਿਆ ਸੀ । ਮੁਹੰਮਦ ਸੂਰ ਨੇ ਅਫ਼ਗਾਨਿਸਤਾਨ ਵਸ ਜਾਣ ਉਤੇ ਸਰਦਾਰ ਦੀ ਪੁੱਤਰੀ ਨਾਲ ਸ਼ਾਦੀ ਕਰ ਲਈ । 'ਸ਼ਰਗਰੀ' ਨਾਮਕ ਸਥਾਨ ਗੋਮਨ ਨਦੀ ਦੇ ਕਿਨਾਰੇ ਸੁਲੇਮਾਨ ਪਰਬਤ ਦੀ ਲੱਗਭਗ 12-14 ਮੀਲ ਲੰਮੀ ਇਕ ਸ਼੍ਰੇਣੀ ਉੱਤੇ ਵਸਿਆ ਹੋਇਆ ਸੀ । ਇਹ ਲੋਕ ਬਹਿਲੋਲ ਦੇ ਜਾਗੀਰਦਾਰ ਮੁਹੱਬਤ ਖਾਨ ਸੂਰੀ ਦੀ ਸੇਵਾ ਵਿਚ ਭਰਤੀ ਹੋ ਗਏ । ਇਸ ਸਰਦਾਰ ਨੂੰ ਬਹਿਲੋਲ ਨੇ ਹਰਿਆਣਾ ਅਤੇ ਬਹਿਕਲਾ ਦੇ ਤਤਕਾਲੀਨ ਪੰਜਾਬ ਸਥਿਤ ਪਰਗਨੇ ਜਾਗੀਰ ਵਿਚ ਦਿੱਤੇ ਹੋਏ ਸਨ । ਇਬਰਾਹੀਮ ਸੂਰ ਆਪਣੇ ਪਰਿਵਾਰ ਸਮੇਤ ਬਜਵਾੜਾ ਦੇ ਪਰਗਨੇ ਵਿਚ ਰਹਿੰਦਾ ਸੀ ।

'ਤਾਰੀਖੇ ਖਾਨ ਜਹਾਨ ਲੋਧੀ' ਦੇ ਅਨੁਸਾਰ ਸ਼ੇਰ ਸ਼ਾਹ ਦਾ ਜਨਮ ਹਿਸਾਰ[1] ਫਿਰੋਜ਼ਾ ਵਿਚ ਸੁਲਤਾਨ ਬਹਿਲੋਲ ਦੇ ਸ਼ਾਸਨਕਾਲ ਵਿਚ ਹੋਇਆ । ਉਸ ਦਾ ਨਾਂ ਫਰੀਦ ਖਾਨ ਰਖਿਆ ਗਿਆ ।

ਇਬਰਾਹੀਮ ਦੇ ਪੋਤਰੇ ਅਤੇ ਹਸਨ ਦੇ ਪਲੇਠੀ ਦੇ ਪੁੱਤਰ ਫਰੀਦ ਦੇ ਜਨਮ ਦੀ ਤਾਰੀਖ ਅੰਗਰੇਜ਼ ਸਾਹਿਤਕਾਰ ਨੇ 1485—1486 ਦੱਸੀ ਹੈ । ਸ਼ੇਰ ਸ਼ਾਹ ਸੂਰੀ ਉੱਤੇ ਵਿਸ਼ੇਸ਼ ਖੋਜ ਕਰਨ ਵਾਲੇ ਭਾਰਤੀ ਵਿਦਵਾਨ ਸ੍ਰੀ ਕਾਲਿਕਾ ਰੰਜਨ ਕਾਨੂੰਨਗੋ ਨੇ ਵੀ ਫਰੀਦ ਦਾ ਜਨਮ ਕਾਲ ਸੰਨ 1486 ਹੀ ਮੰਨਿਆ ਹੈ ।

ਕੁਝ ਸਮੇਂ ਬਾਅਦ ਇਬਰਾਹੀਮ ਖਾਨ ਨੇ ਮੁਹੱਬਤ ਖਾਨ ਦੀ ਨੌਕਰੀ ਛੱਡ ਦਿੱਤੀ ਅਤੇ ਹਿਸਾਰ ਫਿਰੋਜ਼ਾ ਦੇ ਨਾਇਕ ਜਮਾਲ ਖਾਨ ਸਾਰੰਗਖਾਨੀ ਦੀ ਨੌਕਰੀ ਕਰ ਲਈ । ਇਸ ਸਰਦਾਰ ਨੇ ਉਸ ਨੂੰ ਨਾਰਨੌਲ ਪਰਗਨੇ ਵਿਚ ਕਈ ਪਿੰਡ ਦੇ ਕੇ ਚਾਲ੍ਹੀ ਘੋੜਸਵਾਰਾਂ ਦੀ ਇਕ ਸੈਨਿਕ ਟੁਕੜੀ ਰੱਖਣ ਦੇ ਯੋਗ ਬਣਾ ਲਿਆ । ਫਰੀਦ ਖਾਨ (ਬਾਅਦ ਵਿਚ ਸ਼ੇਰ ਸ਼ਾਹ) ਦੇ ਪਿਤਾ ਹਸਨ ਖਾਨ ਨੇ ਮਸਨ ਦੇ ਅਲੀ ਉਮਰਾ ਖਾਨ ਸਰਵਾਨੀ ਕਾਲਕਾਪੁਰ ਦੀ ਨੌਕਰੀ ਕਰ ਲਈ । ਇਹ ਸਰਦਾਰ ਖਾਨੇ-ਆਜ਼ਮ ਦੀ ਉਪਾਧੀ ਨਾਲ ਸਨਮਾਨਤ ਸੀ ਅਤੇ ਸਰਦਾਰ ਬਹਿਲੋਲ ਦਾ ਮੰਤਰੀ ਅਤੇ ਖ਼ਾਸ ਦਰਬਾਰੀ ਸੀ । ਲਾਹੌਰ ਦੇ ਸੂਬੇ ਦਾ ਸ਼ਾਸਨ ਵੀ ਉਮਰ ਖਾਨ ਦੇ ਹੱਥ ਸੀ ਅਤੇ ਉਸਨੂੰ

---

1. ਮਖਜਨੇ ਅਫ਼ਗਾਨਾਂ ਦੇ ਅਨੁਸਾਰ ਇਹ ਸਥਾਨ ਦਿੱਲੀ ਜਿਲ੍ਹੇ ਵਿਚ ਸੀ ਜਿਸ ਨੂੰ ਫਿਰੋਜ਼ ਤੁਗ਼ਲਕ ਨੇ ਵਸਾਇਆ ਸੀ ।

ਸਰਹੰਦ ਦੀ ਸਰਕਾਰ ਵਿਚ ਸਥਿਤ ਭਟਨੂਟ, ਸ਼ਾਹਬਾਦ ਅਤੇ ਪਾਹਲਪੁਰ ਦੀਆਂ ਜਾਗੀਰਾਂ ਵੀ ਦਿੱਤੀਆਂ ਗਈਆਂ। ਉਮਰ ਖਾਨ ਨੇ ਸ਼ਾਹਬਾਦ ਪਰਗਨੇ ਵਿਚ ਅਨੇਕ ਪਿੰਡ ਹਸਨ ਖਾਨ ਨੂੰ ਜਾਗੀਰ ਦੇ ਰੂਪ ਵਿਚ ਦੇ ਦਿੱਤੇ।

ਫਰੀਦ ਖਾਨ ਬਚਪਨ ਤੋਂ ਹੀ ਬੜੇ ਹੌਸਲੇ ਵਾਲਾ ਸੀ। ਉਸ ਨੇ ਆਪਣੇ ਪਿਤਾ ਨੂੰ ਅਰਜ਼ ਕੀਤੀ ਕਿ ਮੈਨੂੰ ਉਹ ਮਸਨ ਦੇ ਅਲੀ ਉਮਰ ਖਾਨ ਕੋਲ ਲੈ ਚੱਲਣ ਅਤੇ ਅਰਜ਼ ਕਰਨ ਵਿਚ ਕੋਈ ਉਸ ਦੇ ਯੋਗ ਕੰਮ ਦੇਣ। ਪਿਤਾ ਨੇ ਪੁੱਤਰ ਨੂੰ ਇਹ ਆਖ ਕੇ ਟਾਲ ਦਿੱਤਾ ਕਿ ਉਹ ਅਜੇ ਬੱਚਾ ਹੈ। ਵੱਡੇ ਹੋਣ ਉੱਤੇ ਲੈ ਜਾਵੇਗਾ। ਪਰੰਤੂ ਫਰੀਦ ਕਿਥੇ ਮੰਨਣ ਵਾਲਾ ਸੀ, ਉਸ ਨੇ ਆਪਣੀ ਮਾਂ ਨੂੰ ਕਿਹਾ ਅਤੇ ਆਖਰ ਉਸ ਦੀ ਮਾਂ ਦੇ ਕਹਿਣ ਉੱਤੇ ਉਸ ਦੇ ਪਿਤਾ ਫਰੀਦ ਨੂੰ ਉਮਰ ਖਾਨ ਦੇ ਦਰਬਾਰ ਵਿਚ ਲੈ ਗਿਆ ਅਤੇ ਫਰੀਦ ਵਲੋਂ ਇੱਛਾ ਜ਼ਾਹਿਰ ਕੀਤੀ। ਉਮਰ ਖਾਨ ਨੇ ਕਿਹਾ ਕਿ ਜਦੋਂ ਇਹ ਵੱਡਾ ਹੋਵੇਗਾ ਤਾਂ ਇਸ ਨੂੰ ਕੋਈ ਨਾ ਕੋਈ ਕੰਮ ਦੇ ਦੇਵੇਗਾ। ਪਰੰਤੂ ਅਜੇ ਇਸ ਨੂੰ ਮਹਾਬਲੀ (ਦੂਸਰਾ ਨਾਮ 'ਸਨੀ' ਹੈ) ਪਿੰਡ ਦਾ ਬਲਵ ਨਾਮਕ ਭਾਗ ਜਾਗੀਰ ਦੇ ਰੂਪ ਵਿਚ ਦਿੰਦਾ ਹਾਂ। ਫਰੀਦ ਨੇ ਬੜੀ ਖ਼ੁਸ਼ੀ ਨਾਲ ਇਹ ਸੂਚਨਾ ਆਪਣੀ ਮਾਂ ਨੂੰ ਦੱਸੀ।

ਇਸ ਦੇ ਕਈ ਸਾਲ ਬਾਅਦ ਫ਼ਰੀਦ ਦੇ ਦਾਦੇ ਇਬਰਾਹੀਮ ਦੀ ਮੌਤ ਹੋ ਗਈ ਜੋ ਕਿ ਉਸ ਸਮੇਂ ਜਮਾਲ ਖਾਨ ਦਾ ਸੇਵਕ ਸੀ। ਹਸਨ ਖਾਨ (ਫ਼ਰੀਦ ਦਾ ਪਿਤਾ) ਤੋਂ ਉਸ ਦੇ ਪਿਤਾ ਦੀ ਮੌਤ ਦੀ ਖ਼ਬਰ ਸੁਣ ਕੇ ਉਮਰ ਖਾਨ ਨੇ (ਹਸਨ ਖਾਨ ਦੇ ਮਸਨ ਦੇ ਅਲੀ ਜੋ ਬਹਿਲੋਲ ਦੀ ਸੇਵਾ ਵਿਚ ਸਨ) ਜਮਾਲ ਖਾਨ ਨੂੰ ਬੁਲਾ ਕੇ ਕਿਹਾ ਕਿ ਹਸਨ ਖਾਨ ਨੂੰ ਉਸ ਦੇ ਪਿਤਾ ਦੀ ਜਾਗੀਰ ਦੇ ਨਾਲ ਹੀ ਕੁਝ ਹੋਰ ਪਿੰਡ ਦੇ ਦਿਓ। ਉਸ ਨੇ ਆਪਣੀ ਵਲੋਂ ਹਸਨ ਖਾਨ ਨੂੰ ਇਕ ਘੋੜਾ ਅਤੇ ਮਾਣ ਦੇ ਕੇ ਵਿਦਾ ਕੀਤਾ। ਹਸਨ ਖਾਨ ਨੇ ਜਮਾਲ ਖਾਨ ਦੀ ਖ਼ੂਬ ਸੇਵਾ ਕੀਤੀ ਅਤੇ ਉਸ ਨੂੰ ਖ਼ੁਸ਼ ਕੀਤਾ।

ਬਹਿਲੋਲ ਦੀ ਮੌਤ ਦੇ ਬਾਅਦ ਸਿਕੰਦਰ ਲੋਧੀ ਦਿੱਲੀ ਦੇ ਸਿੰਘਾਸਨ ਉੱਤੇ ਬੈਠਾ। ਉਸ ਨੇ ਆਪਣੇ ਭਰਾ ਬੇਬਕ ਖਾਨ (ਬਰਬਕ ਖਾਨ) ਤੋਂ ਜੌਨਪੁਰ ਦਾ ਸੂਬਾ ਜਿੱਤ ਲਿਆ। ਉਸ ਨੇ ਜਮਾਲ ਖਾਨ ਨੂੰ ਜੌਨਪੁਰ ਦਾ ਸ਼ਾਸਕ ਨਿਯੁੱਕਤ ਕੀਤਾ ਅਤੇ ਆਦੇਸ਼ ਦਿੱਤਾ ਕਿ ਉਹ 12 ਹਜ਼ਾਰ ਘੋੜਸਵਾਰਾਂ ਦਾ ਪ੍ਰਬੰਧ ਕਰਕੇ ਜੌਨਪੁਰ ਦੇ ਸੂਬੇ ਨੂੰ ਜਾਗੀਰ ਦੇ ਰੂਪ ਵਿਚ ਵੰਡ ਦੇਵੇ। ਜਮਾਲ ਖਾਨ, ਹਸਨ ਖਾਨ ਨੂੰ ਜਿਸ ਦੀ ਸੇਵਾ ਤੋਂ ਉਹ ਬੜਾ ਖ਼ੁਸ਼ ਸੀ ਜੌਨਪੁਰ ਲੈ ਆਇਆ ਅਤੇ ਉਸ ਨੂੰ ਘੋੜਸਵਾਰਾਂ ਦੀ ਵਿਵਸਥਾ ਲਈ ਬਨਾਰਸ ਦੇ ਨੇੜੇ ਸਹਸਰਾਮ ਹਾਜੀ ਪੁਰ ਅਤੇ ਟਾਂਡਾ ਦੀਆਂ ਜਾਗੀਰਾਂ ਪ੍ਰਦਾਨ ਕਰ ਦਿੱਤੀਆਂ।

ਹਸਨ ਖਾਨ ਦੇ ਅੱਠ ਪੁੱਤਰ ਸਨ। ਫਰੀਦ ਖਾਨ ਅਤੇ ਨਿਜ਼ਾਮ ਖਾਨ ਇਕ ਹੀ ਅਫ਼ਗਾਨ ਮਾਂ ਦੇ ਪੇਟੋਂ ਹੋਏ ਸਨ। ਅਲੀ ਅਤੇ ਯੂਸਫ਼ ਇਕ ਮਾਂ ਤੋਂ। ਖ਼ੁਰਮ (ਕੁਝ ਗ੍ਰੰਥਾਂ ਵਿਚ ਇਹ ਨਾਮ ਮੁਦਹਿਰ ਹੈ) ਅਤੇ ਸ਼ਾਖੀ ਖਾਨ ਹੋਰ ਇਕ ਮਾਂ ਤੋਂ ਅਤੇ ਸੁਲੇਮਾਨ ਅਤੇ ਅਹਿਮਦ ਚੌਥੀ ਮਾਂ ਤੋਂ ਪੈਦਾ ਹੋਏ। ਫਰੀਦ ਦੀ ਮਾਂ ਬੜੀ ਸਿੱਧੀ

ਸਾਦੀ, ਸਹਿਨਸ਼ੀਲ ਅਤੇ ਬੁੱਧੀਮਾਨ ਸੀ । ਫਰੀਦ ਦੇ ਪਿਤਾ ਨੇ ਆਪਣੀ ਇਸ ਵਿਆਹੁਤਾ ਪਤਨੀ ਦੇ ਨਾਲ ਹਰਮ ਵਿਚ ਤਿੰਨ ਹੋਰ ਦਾਸੀਆਂ ਨੂੰ ਰੱਖ ਲਿਆ । ਬਾਅਦ ਵਿਚ ਇਨ੍ਹਾਂ ਨੂੰ ਪਤਨੀਆਂ ਦਾ ਦਰਜਾ ਮਿਲ ਗਿਆ । ਕੁਝ ਸਮੇਂ ਬਾਅਦ ਫਰੀਦ ਦੇ ਪਿਤਾ ਆਪਣੀ ਵਿਆਹੁਤਾ ਵਲੋਂ ਹਟ ਕੇ ਬਾਕੀ ਤਿੰਨਾਂ ਪਤਨੀਆਂ ਵੱਲ ਵੱਧ ਖਿੱਚਿਆ ਗਿਆ ਅਤੇ ਇਸ ਤਰ੍ਹਾਂ ਫਰੀਦ ਅਤੇ ਨਿਜ਼ਾਮ ਆਪਣੀ ਮਾਂ ਸਮੇਤ ਅਣਗੌਲੇ ਹੋ ਗਏ । ਤਿੰਨੇ ਇਸ ਗੱਲੋਂ ਵੀ ਸੜਦੀਆਂ ਸਨ ਕਿ ਵੱਡਾ ਹੋਣ ਕਰਕੇ ਜਾਗੀਰ ਦਾ ਹੱਕ ਫਰੀਦ ਨੂੰ ਜਾਂਦਾ ਸੀ । ਫਰੀਦ ਵਲੋਂ ਉਸ ਦੇ ਪਿਤਾ ਉਦਾਸੀਨ ਰਹਿਣ ਲੱਗੇ । ਇਸ ਦਾ ਇਕ ਚੰਗਾ ਫਲ ਵੀ ਹੋਇਆ ਹੈ ਕਿ ਪਿਤਾ ਦੀ ਉਦਾਸੀਨਤਾ, ਦੂਜੀਆਂ ਮਾਂਵਾਂ ਵਲੋਂ ਕਠੋਰਤਾ, ਮਾਂ ਵਲੋਂ ਗੰਭੀਰ, ਪੱਕੇ ਇਰਾਦੇ ਵਾਲਾ ਅਤੇ ਆਤਮਨਿਰਭਰ ਹੋਣ ਲੱਗਾ । ਭਾਵੇਂ ਨਾਨੌਲ ਤੋਂ ਸਹਸਰਾਮ ਅਤੇ ਖਵਾਸ ਪੁਰ ਪੁੱਜ ਕੇ ਵੱਡੀ ਜਾਗੀਰ ਪ੍ਰਾਪਤ ਕਰਕੇ ਹਸਨ ਖਾਨ ਦਾ ਦਰਜਾ ਵੱਧ ਗਿਆ ਪਰ ਫਿਰ ਵੀ ਫਰੀਦ, ਨਿਜ਼ਾਮ ਅਤੇ ਉਨ੍ਹਾਂ ਦੀ ਮਾਂ ਪ੍ਰਤੀ ਹਸਨ ਖਾਨ ਦਾ ਰਵੱਈਆ ਹੋਰ ਖ਼ਰਾਬ ਹੋ ਗਿਆ । ਬਾਪ ਬੇਟੇ ਦੇ ਸੰਬੰਧ ਹੋਰ ਖ਼ਰਾਬ ਹੋ ਗਏ ਅਤੇ ਫਰੀਦ ਇਕੱਲਾ ਜੌਨਪੁਰ ਚਲਾ ਗਿਆ ਜਿਥੇ ਜਾ ਕੇ ਉਹ ਜਮਾਲ ਖਾਨ ਦੀ ਸੇਵਾ 'ਚ ਪੁੱਜਾ । ਜਦੋਂ ਹਸਨ ਖਾਨ ਨੂੰ ਫਰੀਦ ਦੇ ਜੌਨਪੁਰ ਜਾਣ ਦੀ ਖ਼ਬਰ ਮਿਲੀ ਤਾਂ ਉਹ ਚਿੰਤਾਤੁਰ ਹੋ ਗਿਆ ਕਿ ਫਰੀਦ ਕਿਧਰੇ ਜਮਾਲ ਖਾਨ ਨੂੰ ਉਸ ਦੀ ਸ਼ਿਕਾਇਤ ਹੀ ਨਾ ਲਾਵੇ । ਇਸ ਕਰਕੇ ਹਸਨ ਨੇ ਜਮਾਲ ਖਾਨ ਨੂੰ ਚਿੱਠੀ ਲਿਖੀ । ਫਰੀਦ ਉਸ ਨਾਲ ਨਰਾਜ਼ ਹੋ ਕੇ ਜੋਨਪੁਰ ਆ ਗਿਆ ਹੈ । ਕ੍ਰਿਪਾ ਕਰਕੇ ਉਸ ਨੂੰ ਸਮਝਾ ਬੁਝਾ ਕੇ ਮੇਰੇ ਕੋਲ ਭੇਜ ਦਿਓ । ਜੇਕਰ ਉਹ ਨਹੀਂ ਰਾਜੀ ਹੁੰਦਾ ਤਾਂ ਉਸ ਨੂੰ ਆਪਣੀ ਹੀ ਸੇਵਾ ਵਿਚ ਰੱਖ ਕੇ ਉਸ ਲਈ ਧਾਰਮਿਕ ਆਚਾਰ ਸ਼ਾਸਤਰ ਦੀ ਸਿੱਖਿਆ ਦਾ ਪ੍ਰਬੰਧ ਕਰਨ ਦੀ ਕਿਰਪਾ ਕਰਨਾ ।

ਜਮਾਲ ਖਾਨ ਦੇ ਸਮਝਾਉਣ ਉੱਤੇ ਫਰੀਦ ਨੇ ਅਰਜ਼ ਕੀਤੀ, "ਜੇਕਰ ਮੇਰੇ ਪਿਤਾ ਮੇਰੇ ਅਧਿਐਨ ਦੀ ਵਿਵਸਥਾ ਲਈ ਚਿੰਤਾਤੁਰ ਹਨ ਤਾਂ ਜੌਨਪੁਰ ਵਿਚ ਰਹਿ ਕੇ ਹੀ ਪੜ੍ਹਨਾ ਜ਼ਿਆਦਾ ਠੀਕ ਹੈ, ਕਿਉਂਕਿ ਇਥੇ ਵੱਡੇ ਵੱਡੇ ਵਿਦਵਾਨ ਅਤੇ ਯੋਗ ਵਿਅਕਤੀ ਹਨ ।"[2] ਜਮਾਲ ਨੇ ਜਦੋਂ ਦੇਖਿਆ ਕਿ ਫ਼ਰੀਦ ਜੌਨਪੁਰ ਰਹਿ ਕੇ ਹੀ ਪੜ੍ਹਨਾ ਚਾਹੁੰਦਾ ਹੈ ਤਾਂ ਉਸ ਨੇ ਅੱਗੋਂ ਹੋਰ ਗੱਲ ਨਹੀਂ ਕੀਤੀ ।

ਫਰੀਦ ਖਾਨ ਨੇ ਉਥੇ ਰਹਿ ਕੇ ਅਰਬੀ ਭਾਸ਼ਾ ਕਾਜ਼ੀ ਸ਼ਾਹਬੁਦੀਨ ਦੀ ਟੀਕਾ ਸਹਿਤ ਕਾਫੀਆਂ (ਵਿਆਕਰਣ ਦਾ ਗ੍ਰੰਥ) ਅਤੇ ਅਨੇਕ ਪ੍ਰਾਚੀਨ ਰਾਜਿਆਂ ਦੀਆਂ ਜੀਵਨੀਆਂ ਬੜੇ ਸ਼ੌਕ ਨਾਲ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ । ਉਸ ਨੇ ਕਈਆਂ ਫ਼ਿਲਾਸਫ਼ਰਾਂ ਦੀਆਂ ਰਚਨਾਵਾਂ ਵੀ ਪੜ੍ਹੀਆਂ । ਉਸ ਨੇ ਸਿਕੰਦਰ ਨਾਮ, ਗੁਲਿਸਤਾਂ ਅਤੇ ਬੋਧਤਾਂ ਯਾਦ ਕੀਤੇ । ਸਮਰਾਟ ਬਣ ਜਾਣ ਦੇ ਬਾਅਦ ਵਿਚ ਵੀ ਜੇਕਰ ਕੋਈ

2. ਤਾਰੀਖ਼ੇ ਸ਼ੇਰਸ਼ਾਹੀ—ਅੱਬਾਸ ਸਰਵਾਨੀ ।

ਵਿਦਵਾਨ ਉਸ ਕੋਲ ਰੋਜ਼ੀ ਰੋਟੀ ਲਈ ਆਉਂਦਾ ਤਾਂ ਉਹ ਉਸ ਨੂੰ ਹਾਸ਼ੀਆਏ-ਹਿੰਦੀਆ ਦੇ ਸੰਬੰਧ ਵਿਚ ਪੁੱਛਿਆ ਕਰਦਾ ਸੀ। ਇਹ ਪੁਸਤਕ ਉਸ ਨੂੰ ਬਹੁਤ ਪਸੰਦ ਸੀ। ਜਦੋਂ ਉਹ ਰਾਜ ਵਿਸਤਾਰ ਲਈ ਯੁੱਧ ਕਰਦਾ ਜਾਂ ਸ਼ਾਸਨ ਪ੍ਰਬੰਧ ਕਰਨ ਵਿਚ ਵਿਅਸਤ ਹੁੰਦਾ ਤਾਂ ਵੀ ਉਹ ਪੁਸਤਕਾਂ ਦਾ ਅਧਿਐਨ ਕਰਨ ਵਿਚ ਰੁੱਝਾ ਰਹਿੰਦਾ। ਗ੍ਰੰਥਾਂ ਦੀਆਂ ਬਹੁਮੁੱਲੀਆਂ ਸਿਖਿਆਵਾਂ ਨੂੰ ਜੀਵਨ ਵਿਚ ਢਾਲਣ ਜਾਂ ਅਪਨਾਉਣ ਦੇ ਜਤਨ ਕਰਦਾ। ਉਹ ਯੋਧਿਆਂ ਅਤੇ ਜੇਤੂਆਂ ਦੀਆਂ ਕਹਾਣੀਆਂ ਖ਼ਾਸ ਤੌਰ ਤੇ ਪੜ੍ਹਦਾ। ਸ੍ਰੀ ਕਾਲਿਕਾ ਰੰਜਨ ਕਾਨੂੰਨਗੋ ਨੇ ਸ਼ੇਰ ਸ਼ਾਹ ਦੀ ਵਿਦਿਆ ਅਧਿਐਨ ਬਾਰੇ ਲਿਖਿਆ ਹੈ, "ਬਚਪਨ ਵਿਚ ਸ਼ੇਰ ਸ਼ਾਹ ਨੇ ਜੋ ਵਿਦਿਆ ਅਧਿਐਨ ਕੀਤਾ ਉਸ ਨੇ ਉਸ ਸੈਨਿਕ ਜੀਵਨ ਦੇ ਮਾਰਗ ਤੋਂ ਉਸ ਨੂੰ ਅਲਗ ਕਰ ਦਿਤਾ ਜਿਸ ਤੇ ਸ਼ਿਵਾਜੀ, ਹੈਦਰਅਲੀ ਅਤੇ ਰਣਜੀਤ ਸਿੰਘ ਵਰਗੇ ਨਿਰਪੱਖ ਵੀਰ ਸਾਧਾਰਣ ਪ੍ਰਸਥਿਤੀ ਤੋਂ ਉਚੇ ਉਠ ਕੇ ਰਾਜਾ ਦੀ ਮਰਯਾਦਾ ਪ੍ਰਾਪਤ ਕਰ ਲੈਂਦੇ ਹਨ। ਭਾਰਤ ਦੇ ਇਤਿਹਾਸ ਵਿਚ ਸਾਨੂੰ ਕੋਈ ਐਸਾ ਵਿਅਕਤੀ ਨਹੀਂ ਮਿਲਦਾ ਜੋ ਆਪਣੇ ਆਰੰਭਕ ਜੀਵਨ ਵਿਚ ਸੈਨਿਕ ਨਾ ਹੋਣ ਤੇ ਵੀ ਇਕ ਰਾਜ ਦੀ ਨੀਂਹ ਰੱਖਣ ਵਿਚ ਸਮਰਥ ਹੋਇਆ ਹੋਵੇ।

# 2. ਸ਼ਾਸਨ

ਉਨ੍ਹਾਂ ਹਾਲਤਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਜਿਨ੍ਹਾਂ ਵਿਚ ਫਰੀਦ ਖਾਨ ਨੂੰ ਪਹਿਲਾਂ-ਪਹਿਲ ਸ਼ਾਸਨ ਅਤੇ ਰਾਜ ਵਿਸਤਾਰ ਲਈ ਆਪਣੇ ਵਿਚਾਰਾਂ ਅਤੇ ਇੱਛਾ ਸ਼ਕਤੀ ਦਾ ਉਪਯੋਗ ਕਰਨ ਦਾ ਮੌਕਾ ਮਿਲਿਆ। ਬਾਲ ਉਮਰ ਦਾ ਪੁਸਤਕ-ਪਿਆਰ ਅਤੇ ਇਨ੍ਹਾਂ ਆਰੰਭਕ ਪ੍ਰਸ਼ਾਸਕੀ ਅਨੁਭਵਾਂ ਨੇ ਉਸ ਨੂੰ ਭਵਿੱਖ ਵਿਚ ਸਾਰੇ ਭਾਰਤ ਦਾ ਮਹਾਨ ਪ੍ਰਸ਼ਾਸਕ ਬਣਨ ਦੀ ਤਾਕਤ ਪ੍ਰਦਾਨ ਕੀਤੀ।

ਜਮਾਲ ਖਾਨ ਕੋਲੋਂ ਕਿਸੇ ਵਿਸ਼ੇ ਉੱਤੇ ਸਲਾਹ-ਮਸ਼ਵਰੇ ਲਈ ਅਤੇ ਆਦੇਸ਼ ਪ੍ਰਾਪਤ ਕਰਨ ਲਈ ਹਸਨ ਖਾਨ ਜਦੋਂ ਜੌਨਪੁਰ ਆਇਆ ਤਾਂ ਉਥੇ ਪਰਿਵਾਰਕ ਮਿੱਤਰਾਂ ਨੇ ਇਹ ਯਤਨ ਕੀਤਾ ਕਿ ਪਿਤਾ-ਪੁੱਤਰ ਦੀ ਅਣਬਣ ਖ਼ਤਮ ਹੋ ਜਾਵੇ ਅਤੇ ਫਰੀਦ ਆਪਣੇ ਪਿਤਾ ਕੋਲ ਰਹਿ ਕੇ ਜੀਵਨ ਨੂੰ ਚੰਗੇਰਾ ਬਣਾਉਣ ਦਾ ਜਤਨ ਕਰੇ। ਇਨ੍ਹਾਂ ਵਿਚੋਲਿਆਂ ਨੇ ਹਸਨ ਖਾਨ ਨੂੰ ਸਮਝਾਇਆ ਕਿ ਆਪਣੇ ਵੱਡੇ ਪੁੱਤਰ ਨਾਲ ਇੰਜ ਉਦਾਸੀਨਤਾ ਠੀਕ ਨਹੀਂ। ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਫਰੀਦ ਨੂੰ ਆਪਣੇ ਨਾਲ ਲੈ ਜਾਓ ਅਤੇ ਦੋ ਪਰਗਨਿਆਂ ਦਾ ਪੂਰਾ ਅਧਿਕਾਰ ਸੌਂਪ ਦਿਓ। ਹਸਨ ਖਾਨ ਦੇ ਮਿੱਤਰਾਂ ਨੇ ਇਹ ਵੀ ਸਮਝਾਇਆ ਕਿ ਦਾਸੀ ਦੀ ਗੱਲ ਮੰਨ ਕੇ ਫਰੀਦ ਪ੍ਰਤੀ ਐਸਾ ਵਿਵਹਾਰ ਠੀਕ ਨਹੀਂ। ਉਨ੍ਹਾਂ ਨੇ ਇਹ ਵੀ ਕਿਹਾ ਕਿ ਫਰੀਦ ਵਰਗਾ ਯੋਗ, ਕਰਮੱਠ, ਪ੍ਰਤਿਭਾਸ਼ਾਲੀ ਵਿਅਕਤੀ ਕੋਈ ਹੋਰ ਸੂਰ ਵੰਸ਼ ਵਿਚ ਨਹੀਂ ਹੈ। ਜਮਾਲ ਖਾਨ ਨੇ ਵੀ ਹਸਨ ਖਾਨ ਨੂੰ ਸਮਝਾਇਆ ਕਿ ਫਰੀਦ ਖਾਨ ਵਰਗੇ ਸੁਘੜ ਪੁੱਤਰ ਨੂੰ ਅਣਗੌਲਿਆਂ ਕਰਨਾ ਉਚਿਤ ਨਹੀਂ ਹੈ। ਹਸਨ ਖਾਨ ਨੇ ਆਪਣੇ ਮਿੱਤਰਾਂ ਅਤੇ ਜਮਾਲ ਖਾਨ ਦੇ ਵਿਚਾਰ ਨੂੰ ਸਵੀਕਾਰ ਕਰ ਲਿਆ ਹੈ।

ਇਸੇ ਤਰ੍ਹਾਂ ਦਾ ਦਬਾਅ ਫਰੀਦ ਉੱਤੇ ਵੀ ਉਸ ਦੇ ਸ਼ੁਭ ਇੱਛਕਾਂ ਨੇ ਵੀ ਪਾਇਆ। ਉਸ ਨੂੰ ਸਮਝਾਇਆ ਕਿ ਹਸਨ ਖਾਨ ਨੇ ਉਸ ਨਾਲ ਚੰਗਾ ਸਲੂਕ ਕਰਨਾ ਸਵੀਕਾਰ ਕਰ ਲਿਆ ਹੈ ਇਸ ਕਰਕੇ ਤੇਰਾ ਵੀ ਫ਼ਰਜ਼ ਬਣਦਾ ਹੈ ਕਿ ਤੂੰ ਸਾਡੀਆਂ ਗੱਲਾਂ ਨੂੰ ਮੰਨ ਲਵੇਂ। ਫਰੀਦ ਖਾਨ ਨੇ ਕਿਹਾ, "ਮੈਂ ਤੁਹਾਡੀਆਂ ਗੱਲਾਂ ਮੰਨ ਕੇ ਉਨ੍ਹਾਂ ਦੇ ਅਨੁਸਾਰ ਕੰਮ ਕਰਨ ਨੂੰ ਤਿਆਰ ਹਾਂ ਪਰ ਇਸ ਗੱਲ ਦਾ ਮੈਨੂੰ ਭਰਮ ਹੈ

ਮੇਰਾ ਪਿਤਾ ਜਦੋਂ ਆਪਣੀ ਦਾਸੀ ਪਤਨੀ ਕੋਲ ਚਲਾਂ ਜਾਏਗਾ ਤਾਂ ਕਿਧਰੇ ਫਿਰ ਉਸ ਦੇ ਇਸ਼ਾਰਿਆਂ ਤੇ ਨਾ ਚੱਲਣ ਲੱਗ ਪਵੇ।" ਹਿੱਤੂਆਂ ਨੇ ਸਮਝਾਇਆ ਕਿ ਜੇਕਰ ਉਸ ਦੇ ਪਿਤਾ ਆਪਣੇ ਵਚਨ ਤੋਂ ਮੁਨਕਰ ਹੋ ਗਏ ਤਾਂ ਅਸੀਂ ਉਨ੍ਹਾਂ ਦੇ ਵਿਵਹਾਰ ਦੀ ਨਿੰਦਾ ਅਤੇ ਵਿਰੋਧ ਕਰਾਂਗੇ।

ਫ਼ਰੀਦ ਖਾਨ ਨੇ ਇਸ ਯਕੀਨ ਨੂੰ ਸਵੀਕਾਰ ਕੀਤਾ ਅਤੇ ਕਿਹਾ, "ਮੈਂ ਤੁਹਾਡੇ ਲੋਕਾਂ ਦੇ ਸੰਤੋਖ ਲਈ ਇਨ੍ਹਾਂ ਦੋ ਪਰਗਨਿਆਂ ਦੇ ਸ਼ਾਸਨ ਦਾ ਭਾਰ ਸਵੀਕਾਰ ਕਰਦਾ ਹਾਂ ਅਤੇ ਵਚਨ ਦਿੰਦਾ ਹਾਂ ਕਿ ਮੈਂ ਸ਼ਕਤੀ ਅਨੁਸਾਰ ਫ਼ਰਜ਼ਾਂ ਦਾ ਪਾਲਣ ਕਰਾਂਗਾ।" ਫ਼ਰੀਦ ਖ਼ਾਨ ਨੂੰ ਇਹ ਤਾਂ ਸੰਤੋਖ ਰਿਹਾ ਕਿ ਉਸ ਨੂੰ ਆਪਣੇ ਮਨ ਮੁਤਾਬਿਕ ਸ਼ਾਸਨ ਵਿਵਸਥਾ ਕਰਨ ਦਾ ਅਵਸਰ ਮਿਲ ਰਿਹਾ ਹੈ। ਉਸ ਨੂੰ ਇਸ ਗੱਲ ਦਾ ਵੀ ਯਕੀਨ ਸੀ ਕਿ ਉਸ ਦੇ ਪਿਤਾ ਨੂੰ ਉਸ ਦੀ ਗੱਲ ਵੀ ਮੰਨਣੀ ਪਵੇਗੀ। ਇਸ ਮੌਕੇ ਦਾ ਉਸ ਨੇ ਪੂਰਾ ਪੂਰਾ ਲਾਭ ਉਠਾਉਣ ਦਾ ਨਿਸ਼ਚਾ ਕੀਤਾ ਅਤੇ ਨੀਵੇਂ ਤਲ ਤੋਂ ਸਿਖ਼ਰ ਤੱਕ ਪੁੱਜਣ ਦਾ ਦ੍ਰਿੜ੍ਹ ਵਿਸ਼ਵਾਸ ਬਣਾ ਲਿਆ।

ਮਿੱਤਰਾਂ ਦੇ ਸਮਝਾਉਣ ਨਾਲ ਪਿਓ-ਪੁੱਤਰ ਦਾ ਮੇਲ ਹੋ ਗਿਆ ਅਤੇ ਉਹ ਦੋਵੇਂ ਆਪਣੀ ਜਾਗੀਰ ਵਲ ਚਲੇ ਗਏ। ਹਸਨ ਖਾਨ ਨੇ ਵਚਨ ਮੁਤਾਬਿਕ ਦੋ ਪਰਗਨਿਆਂ ਦਾ ਸ਼ਾਸਨ ਭਾਰ ਪੁੱਤਰ ਨੂੰ ਦੇਣਾ ਚਾਹਿਆ, ਪਰੰਤੂ ਪੁੱਤਰ ਫਰੀਦ ਨੇ ਇਕ ਸ਼ਰਤ ਰੱਖੀ, "ਅਨੇਕ ਸੈਨਕਾਂ ਅਧੀਨ ਪਦਅਧਿਕਾਰੀਆਂ ਅਤੇ ਸਾਡਿਆ ਸੰਬੰਧੀਆਂ ਦੀਆਂ ਜਾਗੀਰਾਂ ਇਨ੍ਹਾਂ ਹੀ ਪਰਗਨਿਆਂ ਵਿਚ ਹਨ। ਮੈਂ ਇਨ੍ਹਾਂ ਪਰਗਨਿਆਂ ਦੇ ਖੇਤਰਾਂ ਨੂੰ ਉੱਨਤ ਅਤੇ ਮੁਕੰਮਲ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗਾ। ਪਰ ਇਹ ਉਦੋਂ ਹੀ ਸੰਭਵ ਹੋ ਸਕੇਗਾ ਜੇ ਕਰ ਮੈਂ ਵਿਦਵਾਨਾਂ ਅਤੇ ਹੋਰ ਸ੍ਰੇਸ਼ਟ ਵਿਅਕਤੀਆਂ ਦੇ ਕਥਨ ਅਨੁਸਾਰ ਆਪਣਾ ਸ਼ਾਸਨ ਚਲਾਵਾਂ।"

ਕੁਝ ਇਤਿਹਾਸਕਾਰਾਂ ਨੇ ਕਿਹਾ ਹੈ ਕਿ ਫਰੀਦ ਨੇ ਇਹ ਗੱਲਾਂ ਆਪਣੇ ਪਿਤਾ ਨੂੰ ਇਕ ਖ਼ਤ ਵਿਚ ਲਿਖੀਆਂ ਸਨ। ਉਸ ਦੀ ਸ਼ਬਦਾਵਲੀ ਇਸ ਆਸ਼ੇ ਦੀ ਦੱਸੀ ਜਾਂਦੀ ਹੈ, "ਨਿਆਂ ਹੀ ਰਾਜ ਦਾ ਮੁੱਖ ਆਧਾਰ ਅਤੇ ਉੱਨਤੀ ਦਾ ਮੂਲ ਹੈ। ਅਨਿਆਂ ਬੜੀ ਭਿਆਨਕ ਅਤੇ ਦੂਸ਼ਤ ਚੀਜ਼ ਹੈ। ਇਹ ਰਾਜ ਨੂੰ ਕਮਜ਼ੋਰ ਕਰਕੇ ਅੰਤ ਤਬਾਹ ਕਰ ਦਿੰਦੀ ਹੈ। ਮੈਨੂੰ ਪਤਾ ਹੈ ਕਿ ਤੁਹਾਡੇ ਕੁਝ ਰਿਸ਼ਤੇਦਾਰਾਂ ਨੂੰ ਜਿਨ੍ਹਾਂ ਨੂੰ ਇਥੇ ਜ਼ਮੀਨ ਮਿਲੀ ਹੋਈ ਹੈ ਅਤੇ ਕੁਝ ਪਟਵਾਰੀ ਪਰਜਾ ਉੱਤੇ ਬਹੁਤ ਜ਼ੁਲਮ ਕਰ ਰਹੇ ਹਨ। ਮੈਂ ਉਨ੍ਹਾਂ ਨੂੰ ਚੰਗੀ ਸਲਾਹ ਦੇ ਕੇ ਸਮਝਾਉਣ ਦੀ ਕੋਸ਼ਿਸ਼ ਕਰਾਂਗਾ। ਜੇਕਰ ਉਹ ਮੇਰੀ ਚਿਤਾਵਨੀ ਦੀ ਪ੍ਰਵਾਹ ਨਹੀਂ ਕਰਨਗੇ ਤਾਂ ਮੈਂ ਉਨ੍ਹਾਂ ਨੂੰ ਦੰਡ ਦਿਆਂਗਾ ਤਾਂ ਕਿ ਅੱਗੇ ਤੋਂ ਕਰਤੱਵ ਪਾਲਣ ਦੀ ਉਨ੍ਹਾਂ ਨੂੰ ਸਿੱਖਿਆ ਮਿਲੇ।"[1]

ਹਸਨ ਖਾਨ ਦਾ ਆਪਣੇ ਪੁੱਤਰ ਦੀ ਇਸ ਦੂਰ ਦ੍ਰਿਸ਼ਟੀ ਅਤੇ ਵਿਵੇਕਪੂਰਣ ਕਥਨ ਤੋਂ ਪ੍ਰਭਾਵਿਤ ਹੋਣਾ ਸੁਭਾਵਿਕ ਹੀ ਸੀ। ਉਸ ਨੂੰ ਇਹ ਸਮਝਣ ਵਿਚ ਦੇਰੀ

---

1. ਤਾਰੀਖ਼ੇ ਸ਼ੇਰਸ਼ਾਹੀ—ਅੱਬਾਸ ਸਰਵਾਨੀ।

ਨਾ ਹੋਈ ਕਿ ਉਸ ਦਾ ਜੇਠਾ ਪੁੱਤਰ ਪਰਗਨਿਆਂ ਵਿਚ ਐਸੀ ਵਿਵਸਥਾ ਕਰਨੀ ਚਾਹੁੰਦਾ ਹੈ ਜਿਸ ਨਾਲ ਉਹ ਆਪਣੇ ਅਧਿਕਾਰ ਖੇਤਰ ਦਾ ਵਿਸਤਾਰ ਕਰਨ ਦੇ ਕਾਬਲ ਹੋ ਜਾਵੇ। ਉਸ ਨੇ ਉੱਤਰ ਦਿੱਤਾ, "ਮੈਂ ਤੈਨੂੰ ਸੈਨਿਕਾਂ ਤੋਂ ਜਾਗੀਰਾਂ ਖੋਹਣ ਅਤੇ ਨਵੀਆਂ ਜਾਗੀਰਾਂ ਦੇਣ ਦਾ ਅਧਿਕਾਰ ਦਿੰਦਾ ਹਾਂ। ਮੈਂ ਇਹ ਵੀ ਵਚਨ ਕਰਦਾ ਹਾਂ ਕਿ ਤੇਰੇ ਕੰਮਾਂ ਵਿਚ ਕਦੇ ਦਖ਼ਲ ਨਹੀਂ ਦੇਵਾਂਗਾ।" ਮੈਂ ਪਿਆਰ ਅਤੇ ਇੱਜ਼ਤ ਨਾਲ ਇਨ੍ਹਾਂ ਦੋ ਪਰਗਨਿਆਂ 'ਤੇ ਸ਼ਾਸਨ ਕਰਨ ਲਈ ਆਪਣੇ ਪੁੱਤਰ ਨੂੰ ਰਵਾਨਾ ਕੀਤਾ। ਹੁਣ ਫਰੀਦ ਖਾਨ ਨੂੰ ਸੁਤੰਤਰ ਤੌਰ ਉਤੇ ਆਪਣੀ ਪ੍ਰਸ਼ਾਸਨ ਬੁੱਧੀ ਦੇ ਕਮਾਲ ਦਿਖਾਉਣ ਦਾ ਮੌਕਾ ਮਿਲ ਗਿਆ। ਜੀਵਨ-ਯੁੱਧ ਵਿਚ ਇਹ ਉਸ ਦੀ ਪਹਿਲੀ ਜਿੱਤ ਸੀ।

ਜੋ ਦੋ ਪਰਗਨੇ ਹਸਨ ਖਾਨ ਨੇ ਆਪਣੇ ਜੇਠੇ ਪੁੱਤਰ ਨੂੰ ਦਿੱਤੇ ਜਾਂ ਸੌਂਪੇ ਉਹ ਸਹਸਰਾਮ ਅਤੇ ਖਵਾਸਪੁਰ ਦੇ ਨਾਮ ਨਾਲ ਪ੍ਰਸਿੱਧ ਸਨ। ਉਸ ਸਮੇਂ ਦਿੱਲੀ ਉੱਤੇ ਸਿਕੰਦਰ ਲੋਧੀ ਦਾ ਅਧਿਕਾਰ ਸੀ।

# 3. ਜਾਗੀਰ ਦਾ ਪ੍ਰਬੰਧ

ਜਿਹੜੇ ਦੋ ਪਰਗਨੇ ਫਰੀਦ ਦੇ ਬਾਪ ਨੇ ਉਸ ਨੂੰ ਦਿੱਤੇ, ਉਹ ਸਨ ਸਹਸਰਾਮ ਅਤੇ ਖਵਾਸਪੁਰ। ਉਨ੍ਹਾਂ ਦਾ ਖੇਤਰ ਅਤੇ ਵਿਕਾਸ ਕੀ ਸੀ, ਅਤੇ ਇਹ ਅੱਜਕਲ ਕਿਥੇ ਕੁ ਠਹਿਰਦਾ ਹੈ, ਕਹਿਣਾ ਔਖਾ ਹੈ। ਸ਼ਾਇਦ ਇਹ ਅੱਜਕਲ੍ਹ ਦੇ ਬਿਹਾਰ ਰਾਜ ਸਥਿਤ ਸ਼ਾਹਬਾਦ ਜ਼ਿਲ੍ਹੇ ਦੇ ਅੰਦਰ ਮੰਨਿਆ ਜਾ ਸਕਦਾ ਹੈ। ਅਬੁਲ ਫ਼ਜ਼ਲ ਨੇ 'ਰੋਹਤਾਸ ਸਰਕਾਰ' ਕਿਹਾ ਹੈ। ਅੰਗਰੇਜ਼ ਇਤਿਹਾਸਕਾਰ ਰੇਨੇਲ ਨੇ ਸੰਨ 1775 ਦੇ ਨਕਸ਼ੇ ਵਿਚ ਇਸ ਨੂੰ ਸ਼ਾਹਬਾਦ ਜ਼ਿਲ੍ਹੇ ਦੇ ਰੋਹਤਾਸ ਇਲਾਕੇ ਵਿਚ ਫੈਲਿਆ ਦਿਖਾਇਆ ਹੈ। ਇਹ ਖੇਤਰ ਉਸ ਸਮੇਂ ਦੱਖਣੀ ਬਿਹਾਰ ਦੀ ਸੀਮਾ ਪ੍ਰਾਂਤ ਸੀ ਅਤੇ ਇਸ ਕਰਕੇ ਉਸ ਦਾ ਸੈਨਿਕ ਮਹੱਤਵ ਵੀ ਬੜਾ ਸੀ। ਇਸ ਦੇ ਦੱਖਣ ਵਿਚ ਰੋਹਤਾਸ ਦੀਆਂ ਪਹਾੜੀਆਂ ਦੂਰ ਤੱਕ ਫੈਲੀਆਂ ਹੋਈਆਂ ਸਨ ਜਿਨ੍ਹਾਂ ਵਿਚ ਉਸ ਸਮੇਂ ਇਕ ਅੱਧ-ਸੁਤੰਤਰ ਅਨਆਰੀਆ ਸੰਪਰਦਾਇ ਦੇ ਲੋਕ ਰਹਿੰਦੇ ਸਨ। ਇਸ ਤੋਂ ਅੱਗੇ ਸੁਤੰਤਰ ਹਿੰਦੂ ਰਾਜ ਸੀ। ਪੂਰਬ ਵਿਚ ਸੋਨ ਨਦੀ ਵਗਦੀ ਸੀ, ਪੱਛਮ ਵਿਚ ਚਾਂਦ ਨਾਮ ਦਾ ਪਰਗਨਾ ਸੀ ਜਿਹੜਾ ਮੁਹੰਮਦ ਖਾਨ ਸੂਰ ਦੇ ਅਧਿਕਾਰ ਵਿਚ ਸੀ। ਜੋ ਬਾਅਦ ਵਿਚ ਫਰੀਦ ਦਾ ਵੈਰੀ ਬਣ ਗਿਆ। ਉੱਤਰ ਵਿਚ ਇਕ ਪਾਸੇ ਹਰੀਹਰ ਗੰਜ ਸੀ ਅਤੇ ਦੂਜੇ ਪਾਸੇ ਰੋਹਤਾਸ ਦੀ ਸੀਮਾ ਸੀ। ਪੁਰਾਣੇ (ਅੰਗਰੇਜ਼ੀ ਕਾਲ) ਸਰਵੇਖਣ-ਕਾਰਾਂ ਦੀ ਜੇ ਗੱਲ ਮੰਨ ਲਈਏ ਤਾਂ ਫਰੀਦ ਦੇ ਦੋਹਾਂ ਪਰਗਨਿਆਂ ਵਿਚ ਅੱਜ ਦੇ ਬਰੋਂਗ, ਸਹਸਰਾਮ ਅਤੇ ਤਿਲੋਖੂ ਦਾ ਪੂਰਾ ਹਿੱਸਾ ਆ ਜਾਂਦਾ ਹੈ।

ਇਹ ਖੇਤਰ ਉਸ ਸਮੇਂ ਬੜਾ ਉੱਜੜ ਅਤੇ ਕਠਨ ਮੰਨਿਆ ਜਾਂਦਾ ਸੀ ਇਸ ਕਰਕੇ ਇਸ ਨੂੰ ਕਾਨੂੰਨ ਹੇਠ ਲਿਆਉਣਾ ਔਖਾ ਕੰਮ ਸੀ। ਮੁਸਲਮਾਨਾਂ ਨੇ ਬਿਹਾਰ ਦੇ ਖੇਤਰ ਉਤੇ ਹਮਲਾ ਕਰਦੇ ਹੋਏ ਇਸ ਖੇਤਰ ਦੀ 'ਚੇਰ' ਅਤੇ 'ਸਾਵਰ' ਨਾਮਕ ਅਨਾਰੀਆ ਜ਼ਾਤੀਆਂ ਦੇ ਅਧੀਨ ਉਪਜਾਊ ਮੈਦਾਨ ਦੇ ਨਿਵਾਸੀ ਪਰਮਾਰ ਰਾਜਪੂਤਾਂ ਨੂੰ, ਜੋ ਵਰਤਮਾਨ ਕਾਲ ਦੇ ਭੋਜਪੁਰੀ ਰਾਜਪੂਤਾਂ ਦੇ ਪੁਰਖੇ ਕਹੇ ਜਾਂਦੇ ਹਨ, ਭਜਾ ਕੇ ਆਪਣਾ ਹੱਕ ਜਮਾ ਲਿਆ। ਪਰਗਨੇ ਦੇ ਉੱਤਰ ਭਾਗ ਵਿਚ ਮੱਧ ਸ਼੍ਰੇਣੀ ਦੇ ਹਿੰਦੂ ਕਿਸਾਨਾਂ ਦੀ ਬਸਤੀ ਸੀ। ਇਨ੍ਹਾਂ ਵਿਚ ਖੱਤਰੀ ਅਤੇ ਅਹੀਰ ਬਹੁਤੇ ਸਨ। ਚਾਰੇ

ਪਾਸੇ ਸੰਘਣੇ ਜੰਗਲ ਸਨ। ਇਨ੍ਹਾਂ ਜੰਗਲਾਂ ਵਿਚ ਚੋਰ ਡਾਕੂ ਅਤੇ ਪਰਜਾ ਨੂੰ ਤੰਗ ਕਰਨ ਵਾਲੇ ਵਿਦ੍ਰੋਹੀ ਜ਼ਿਮੀਂਦਾਰ ਸ਼ਰਣ ਲੈਂਦੇ ਸਨ। ਉਸ ਸਮੇਂ ਇਸ ਖੇਤਰ ਦੇ ਨਿਵਾਸੀ ਵਿਦ੍ਰੋਹੀ ਸਨ। ਕਾਨੂੰਨ ਨਹੀਂ ਮੰਨਦੇ ਸਨ। ਫਰੀਦ ਨੂੰ ਇਹ ਪਰਗਨੇ ਇਸ ਆਸ਼ੇ ਨਾਲ ਦਿੱਤੇ ਗਏ ਸਨ ਕਿ ਉਹ ਇਥੋਂ ਦੇ ਵਾਸੀਆਂ ਨੂੰ ਕਬਜ਼ੇ ਵਿਚ ਲਿਆ ਸਕੇਗਾ।

ਜਿਸ ਸਮੇਂ ਫਰੀਦ ਖਾਨ ਨੂੰ ਇਹ ਕਠਨ ਕੰਮ ਦਿੱਤਾ ਗਿਆ ਸੀ, ਉਸ ਸਮੇਂ ਸਾਰੇ ਭਾਰਤ ਵਿਚ ਅਸ਼ਾਂਤੀ ਅਤੇ ਅਰਾਜਕਤਾ ਦੀ ਸਥਿਤੀ ਸੀ। ਛੋਟੀਆਂ ਛੋਟੀਆਂ ਗੱਲਾਂ ਉਤੇ ਹੀ ਪਰਜਾ ਵਿਦ੍ਰੋਹ ਕਰ ਦਿੰਦੀ ਸੀ, ਵੈਸੇ ਵੀ ਸਾਧਾਰਣ ਕਾਰਨਾ ਕਰਕੇ ਹੀ ਸ਼ਾਸਕ ਜਨਤਾ ਉਤੇ ਅਤਿਆਚਾਰ ਕਰਦੇ ਸਨ। ਵਿਦ੍ਰੋਹ ਸਾਧਾਰਣ ਘਟਨਾ ਬਣ ਗਿਆ ਸੀ। ਸਾਧਾਰਣ ਜਾਗੀਰਾਂ ਦੀ ਹਾਲਤ ਬੜੀ ਖ਼ਰਾਬ ਸੀ। ਸੈਨਿਕ ਜਾਗੀਰ ਤਾਂ ਉਨ੍ਹਾਂ ਤੋਂ ਵੀ ਗਈ ਗੁਆਚੀ ਸੀ। ਕਿਸਾਨਾਂ ਦਾ ਸੈਨਿਕਾਂ ਤੋਂ ਆਪਣੀ ਰੱਖਿਆ ਕਰਨਾ ਕਠਨ ਸਮੱਸਿਆ ਸੀ। ਉਨ੍ਹਾਂ ਨੂੰ ਸੈਨਿਕਾਂ ਲਈ ਬੇਗਾਰੀ ਕਰਨੀ ਪੈਂਦੀ ਸੀ। ਉਨ੍ਹਾਂ ਨੂੰ ਮੁਫ਼ਤ ਅੰਨ ਦੇਣਾ ਪੈਂਦਾ ਸੀ। ਪਰਿਵਾਰ ਦੀਆਂ ਔਰਤਾਂ ਦੀ ਪੱਤ ਬਚਾਉਣ ਲਈ ਕਿਸਾਨਾਂ ਨੂੰ ਸੈਨਿਕਾ ਸਾਹਮਣੇ ਕਈ ਤਰ੍ਹਾਂ ਦੇ ਬਹਾਨੇ ਬਣਾਉਣੇ ਪੈਂਦੇ, ਲੋਭ ਦੇਣੇ ਪੈਂਦੇ ਅਤੇ ਕਈਆਂ ਚੀਜ਼ਾਂ ਦੇ ਦਾਨ ਕਰਨੇ ਪੈਂਦੇ। ਕਿਸਾਨ ਆਪਣੇ ਉੱਤੇ ਹੋ ਰਹੇ ਜ਼ੁਲਮ ਦੀ ਸ਼ਿਕਾਇਤ ਕਿਤੇ ਨਹੀਂ ਕਰ ਸਕਦਾ ਸੀ। ਸੁਣਨ ਵਾਲਾ ਕੌਣ ਸੀ? ਜਾਗੀਰਦਾਰਾਂ ਦੀ ਭਲਾਈ ਇਸੇ ਵਿਚ ਹੀ ਸੀ ਕਿ ਉਹ ਐਸੇ ਜ਼ੁਲਮਾਂ ਨੂੰ ਦੇਖ ਕੇ ਅੱਖਾਂ ਮੀਟ ਲੈਂਦੇ ਸਨ। ਸ਼ਿਕਾਇਤਾਂ ਨੂੰ ਅਣਸੁਣੀ ਕਰ ਦਿੰਦੇ ਸਨ। ਕਿਸਾਨ ਕਰ ਦੇ ਕੇ ਵੀ ਇਸ ਗੱਲ ਦਾ ਯਕੀਨ ਨਹੀਂ ਕਰ ਸਕਦਾ ਸੀ ਕਿ ਸਰਕਾਰ ਉਸ ਦੀ ਜਾਨ ਮਾਲ ਦੀ ਹਿਫ਼ਾਜ਼ਤ ਕਰੇਗੀ! ਹਿੰਦੂ ਹੋਰ ਵੀ ਜ਼ਿਆਦਾ ਦੁੱਖੀ ਸਨ। ਉਨ੍ਹਾਂ ਪ੍ਰਤੀ ਜ਼ਰਾ ਵੀ ਦਇਆ ਜਾਂ ਰਿਆਇਤ ਨਹੀਂ ਸੀ। ਖੇਤ-ਮਜ਼ਦੂਰ ਅਤੇ ਕਿਸਾਨ ਜ਼ਿਆਦਾਤਰ ਹਿੰਦੂ ਹੀ ਸਨ। ਉਨ੍ਹਾਂ ਕਿਸਾਨਾਂ ਦੀ ਤੁਲਨਾ ਉਨ੍ਹਾਂ ਭੇਡਾਂ ਨਾਲ ਕੀਤੀ ਗਈ ਹੈ ਜਿਨ੍ਹਾਂ ਦਾ ਕੋਈ ਵਾਲੀ ਨਹੀਂ ਹੁੰਦਾ ਜੋ ਉਨ੍ਹਾਂ ਨੂੰ ਬਾਘ ਤੋਂ ਬਚਾ ਸਕੇ।

ਇਨ੍ਹਾਂ ਕਿਸਾਨਾਂ ਉੱਤੇ ਜ਼ੁਲਮ ਕਰਨ ਵਾਲੇ ਕੁਝ ਹਿੰਦੂ ਵੀ ਸਨ। ਇਹ ਮੁਕੱਦਮ ਅਤੇ ਪਟਵਾਰੀ ਸਨ ਜੋ ਜਾਗੀਰਦਾਰ ਅਤੇ ਕਿਸਾਨਾਂ ਦੇ ਵਿਚ ਰਹਿੰਦੇ ਸਨ ਅਤੇ ਦੋਹਾਂ ਨੂੰ ਧੋਖਾ ਦੇ ਕੇ ਦੋਹਾਂ ਨੂੰ ਲੁੱਟਦੇ ਸਨ। ਇਹ ਜਾਗੀਰਦਾਰ ਨੂੰ ਇਹ ਨਹੀਂ ਦੱਸਦੇ ਸਨ ਕਿ ਸਾਡੀ ਜਾਗੀਰ ਕਿੰਨੀ ਹੈ ਅਤੇ ਉਸ ਤੋਂ ਕੁੱਲ ਆਮਦਨੀ ਕਿੰਨੀ ਹੈ। ਪੈਦਾਵਾਰ ਕਿੰਨੀ ਹੁੰਦੀ ਸੀ ਇਹ ਗੱਲ ਵੀ ਛੁਪਾ ਕੇ ਰੱਖੀ ਜਾਂਦੀ ਸੀ। ਇਸ ਕਰਕੇ ਜਾਗੀਰਦਾਰ ਇਨ੍ਹਾਂ ਦੋਹਾਂ ਦੇ ਬਹਿਕਾਵੇ ਵਿਚ ਆ ਕੇ ਹਰ ਪਿੰਡ ਤੋਂ ਪ੍ਰਾਪਤ ਹੋਣ ਵਾਲੀ ਮਾਲਗੁਜਾਰੀ ਦੀ ਰਕਮ ਬੰਨ੍ਹ ਦਿੰਦੇ ਸਨ। ਇਹ ਮੁਕੱਦਮ ਅਤੇ ਪਟਵਾਰੀ ਕਿਸਾਨਾਂ ਕੋਲੋਂ ਤਰ੍ਹਾਂ ਤਰ੍ਹਾਂ ਦੇ ਕਰਾਂ ਦੇ ਨਾਮ ਹੇਠ ਰਕਮ ਵਸੂਲ ਕਰਦੇ ਸਨ ਅਤੇ ਜਾਗੀਰਦਾਰ ਨੂੰ ਇਸ ਦੱਸਦੇ ਤੱਕ ਨਹੀਂ ਸਨ ਕਿ ਕਿੰਨੀ ਰਕਮ ਕਿਸ ਮੱਦ ਕੋਲੋਂ ਪ੍ਰਾਪਤ ਹੋਈ ਹੈ। ਇਸ ਤਰ੍ਹਾਂ ਨਿਆਸਰੇ ਅਤੇ ਲੁੱਟੇ ਜਾ ਰਹੇ ਕਿਸਾਨਾਂ ਵਿਚੋਂ

ਜੋ ਮੂੜ੍ਹ ਅਤੇ ਤਕੜੇ ਸਨ ਲੁੱਟਮਾਰ ਦਾ ਪੇਸ਼ਾ ਅਖ਼ਤਿਆਰ ਕਰ ਲੈਂਦੇ ਸਨ । ਕਿਸਾਨ ਇਨ੍ਹਾਂ ਤੋਂ ਤੰਗ ਆ ਕੇ ਘਰ ਘਾਟ, ਜ਼ਮੀਨ ਆਦਿ ਛੱਡ ਕੇ ਦੂਸਰੇ ਜਾਗੀਰਦਾਰਾਂ ਦੀ ਸ਼ਰਣ ਵਿਚ ਚਲੇ ਜਾਂਦੇ ਸਨ ਜਿਨ੍ਹਾਂ ਕੋਲੋਂ ਉਨ੍ਹਾਂ ਨੂੰ ਰੱਖਿਆ ਦੀ ਆਸ਼ਾ ਹੁੰਦੀ ਸੀ । ਐਸੀ ਹਾਲਤ ਵਿਚ ਖੇਤੀ ਦਾ ਪੇਸ਼ਾ ਬੜਾ ਦੁੱਖਦਾਈ ਸੀ । ਉਪਜ ਵਾਲੀ ਖੇਤੀ ਦਾ ਰਕਬਾ ਘਟ ਰਿਹਾ ਸੀ ਅਤੇ ਜੰਗਲ ਵਧ ਰਹੇ ਸਨ ।

ਫਰੀਦ ਨੂੰ ਜਦੋਂ ਇਹ ਪਰਗਨੇ ਮਿਲੇ ਤਾਂ ਉਸ ਨੇ ਇਹ ਸਭ ਕੁਝ ਠੀਕ ਕਰਨ ਲਈ ਯੋਜਨਾ ਬਣਾਈ । ਉਸ ਨੇ ਖੇਤੀ ਦੇ ਤਰੀਕੇ, ਲਗਾਨ ਦੀ ਸ਼ਰ੍ਹਾ ਅਤੇ ਵਸੂਲੀ ਦੇ ਇੰਤਜ਼ਾਮ ਆਦਿ ਸਭ ਬਦਲਣ ਦਾ ਇਰਾਦਾ ਕਰ ਲਿਆ । ਉਸ ਨੇ ਸੁਧਾਰ ਅਤੇ ਪਰੀਵਰਤਨ ਦੇ ਉਦੇਸ਼ ਨਾਲ ਨਿਯਮ ਬਣਾਏ ।

ਉਸ ਨੇ 16ਵੀਂ ਸਦੀ ਵਿਚ ਹੀ ਖੇਤੀ ਨੂੰ ਦੇਸ਼ ਦੀ ਅਰਥ-ਵਿਵਸਥਾ ਦਾ ਮੂਲ ਆਧਾਰ ਐਲਾਨ ਕੀਤਾ । ਉਸ ਨੇ ਕਿਹਾ, "ਕਿਸਾਨ ਹੀ ਉੱਨਤੀ ਦੇ ਸੋਮੇ ਹਨ ।" ਉਸ ਨੇ ਚੰਗੀ ਤਰ੍ਹਾਂ ਜਾਣ ਲਿਆ ਕਿ ਪਰਗਨਿਆਂ ਦੀ ਹਾਲਤ ਸੁਧਾਰਨ ਲਈ ਸੱਭ ਤੋਂ ਪਹਿਲਾਂ ਕਿਸਾਨਾਂ ਦੀ ਹਾਲਤ ਸੁਧਾਰਨੀ ਪਵੇਗੀ । ਕਿਸਾਨਾਂ ਦੀ ਸੰਖਿਆ ਦੀ ਅਧਿਕਤਾ ਨੂੰ ਉਸ ਨੇ ਉਪਯੋਗੀ ਸਾਧਨ ਮੰਨਿਆ ਅਤੇ ਕਿਹਾ ਕਿ ਕਿਸਾਨਾਂ ਦੀ ਵੱਡੀ ਤਾਦਾਦ ਦੀ ਮਿਹਨਤ ਨੂੰ ਸੰਪਦਾ ਵਿਚ ਬਦਲਿਆ ਜਾ ਸਕਦਾ ਹੈ । ਵਾਸਤਵਿਕ ਸਥਿਤੀ ਉਸ ਸਮੇਂ ਅਤੇ ਅੱਜ ਵੀ ਇਹ ਹੀ ਹੈ ਕਿ ਕਿਸਾਨ ਦੇਸ਼ ਦੀ ਸੰਪਤੀ ਨੂੰ ਵਧਾਉਣ ਦਾ ਮੂਲ ਸਾਧਨ ਹਨ । ਫਰੀਦ ਨੇ ਇਹ ਹੀ ਕਿਹਾ ਸੀ, "ਕਿਸਾਨਾਂ ਤੋਂ ਹੀ ਖੁਸ਼ਹਾਲੀ ਆਏਗੀ । ਮੈਂ ਜਾਣਦਾ ਹਾਂ ਕਿ ਖੇਤੀ ਗ਼ਰੀਬ ਕਿਸਾਨਾਂ ਉਤੇ ਨਿਰਭਰ ਹੈ । ਜੇਕਰ ਉਸ ਦੀ ਹਾਲਤ ਖ਼ਰਾਬ ਰਹੇਗੀ ਤਾਂ ਕੁਝ ਵੀ ਪੈਦਾ ਨਹੀਂ ਕਰ ਸਕੇਗਾ ਅਤੇ ਜੇ ਉਹ ਖ਼ੁਸ਼ਹਾਲ ਹੋਣਗੇ ਤਾਂ ਉਪਜ ਅਧਿਕ ਪੈਦਾ ਕਰ ਸਕਣਗੇ ।"[1]

ਪਰਗਨੇ ਵਿਚ ਪੁੱਜ ਕੇ ਫਰੀਦ ਨੇ, ਮੁਖੀਆਂ, ਪਟਵਾਰੀਆਂ ਨੂੰ ਦਰਬਾਰ ਵਿਚ ਹਾਜ਼ਰ ਹੋਣ ਲਈ ਆਦੇਸ਼ ਦਿੱਤੇ । ਸੈਨਿਕਾਂ ਨੂੰ ਵੀ ਬੁਲਾਇਆ । ਸਭਨਾਂ ਦੀ ਹਾਜ਼ਰੀ ਵਿਚ ਉਸ ਨੇ ਆਪਣਾ ਉਦੇਸ਼ ਅਤੇ ਪ੍ਰੋਗਰਾਮ ਦੱਸਿਆ । ਉਸ ਨੇ ਕਿਹਾ, "ਮੇਰੇ ਪਿਤਾ ਨੇ ਇਸ ਪਰਗਨੇ ਦੇ ਸੈਨਕਾਂ ਅਤੇ ਕਰਮਚਾਰੀਆਂ ਨੂੰ ਰੱਖਣ ਅਤੇ ਕੱਢਣ ਦਾ ਹੱਕ ਮੈਨੂੰ ਦੇ ਦਿੱਤਾ ਹੈ । ਮੇਰਾ ਇਹ ਸੰਕਲਪ ਹੈ ਕਿ ਮੈਂ ਇਨ੍ਹਾਂ ਇਲਾਕਿਆਂ ਨੂੰ ਖੁਸ਼ਹਾਲ ਕਰਾਂਗਾ । ਇਸ ਵਿਚ ਤੁਹਾਡਾ ਸੱਭ ਦਾ ਸਹਿਯੋਗ ਜ਼ਰੂਰੀ ਹੈ । ਮੈਂ ਇਥੋਂ ਦੀ ਹਾਲਤ ਸੁਧਾਰ ਕੇ ਜੱਸ ਪ੍ਰਾਪਤ ਕਰਨ ਦਾ ਇੱਛਕ ਹਾਂ ।" ਉਸ ਨੇ ਸੈਨਿਕਾਂ ਨੂੰ ਵੀ ਉਚਿਤ ਸ਼ਬਦਾਂ ਨਾਲ ਸੰਬੋਧਿਤ ਕਰਕੇ ਉਤਸਾਹਤ ਕੀਤਾ । ਉਸ ਨੇ ਕਿਸਾਨਾਂ ਨੂੰ ਆਖਿਆ : ਅੱਜ ਤੋਂ ਮੈਂ ਤੁਹਾਨੂੰ ਆਦੇਸ਼ ਦਿੰਦਾ ਹਾਂ ਕਿ ਤੁਸੀਂ ਭੂਮੀ-ਕਰ ਜਿਵੇਂ ਚਾਹੋ ਅਨਾਜ ਜਾਂ ਨਕਦੀ ਕਿਸੇ ਤਰ੍ਹਾਂ ਵੀ ਦੇ ਸਕਦੇ ਹੋ । ਤੁਸੀਂ

---

1. ਤਾਰੀਖ਼ੇ ਸ਼ੇਰਸ਼ਾਹੀ—ਅੱਬਾਸ ਸਰਵਾਨੀ ।

ਉਹ ਹੀ ਤਰੀਕਾ ਅਪਨਾਓ ਜੋ ਤੁਹਾਨੂੰ ਉਪਯੋਗੀ ਅਤੇ ਲਾਭਦਾਇਕ ਲੱਗੇ ।"[2]

ਫਰੀਦ ਨੇ ਆਪਣੇ ਕਰਮਚਾਰੀਆਂ ਨੂੰ ਕਿਹਾ, "ਮੈਂ ਇਹ ਜਾਣਦਾ ਹਾਂ ਕਿ ਕਰ ਵਸੂਲ ਕਰਦੇ ਸਮੇਂ ਤੁਸੀਂ ਕਿਸਾਨਾਂ ਨਾਲ ਕਿੰਨਾ ਸਖ਼ਤ ਸਲੂਕ ਕਰਦੇ ਹੋ । ਮੈਂ ਜਰੀਬਾਂਨਾ ਅਤੇ ਮੁਹਾਸਿਲਾਨਾ ਕਰ ਨਿਸਚਿਤ ਕਰ ਰਿਹਾ ਹਾਂ । ਇਸ ਤੋਂ ਵੱਧ ਰਕਮ ਜੇ ਤੁਸੀਂ ਕਿਸਾਨਾਂ ਕੋਲੋਂ ਵਸੂਲ ਕਰੋਗੇ ਤਾਂ ਉਹ ਤੁਹਾਡੇ ਹਿਸਾਬ 'ਚੋਂ ਕੱਟ ਲਈ ਜਾਵੇਗੀ । ਇਹ ਵੀ ਯਾਦ ਰੱਖੋ ਕਿ ਇਨ੍ਹਾਂ ਕਰਾਂ ਦਾ ਹਿਸਾਬ ਮੈਂ ਆਪਣੇ ਸਾਹਮਣੇ ਲਿਆ ਕਰਾਂਗਾ । ਮੈਂ ਕਿਸਾਨਾਂ ਕੋਲੋਂ ਕੇਵਲ ਨਿਸਚਿਤ ਕਰ ਹੀ ਵਸੂਲ ਕਰਾਂਗਾ ਅਤੇ ਦੇਖਾਂਗਾ ਕਿ ਰਬੀ ਅਤੇ ਖਰੀਫ਼ ਦੇ ਕਰ ਨਿਸਚਿਤ ਸਮੇਂ ਹੀ ਵਸੂਲ ਹੋ ਜਾਣ, ਕਿਉਂਕਿ ਕਿਸਾਨ ਵਲ ਲਗਾਨ ਬਕਾਇਆ ਰਹਿਣ ਕਰਕੇ ਪਰਗਨੇ ਦੀ ਸ਼ਾਸਨ ਵਿਵਸਥਾ ਠੀਕ ਢੰਗ ਨਾਲ ਨਹੀਂ ਚਲ ਸਕਦੀ । ਇਸੇ ਕਰਕੇ ਹੀ ਸਰਕਾਰੀ ਨੌਕਰਾਂ ਅਤੇ ਕਿਸਾਨਾਂ ਵਿਚਾਲੇ ਝਗੜੇ ਹੁੰਦੇ ਹਨ । ਸ਼ਾਸਕ ਦਾ ਫ਼ਰਜ਼ ਹੈ ਕਿ ਉਹ ਕਰ ਲਗਾਉਂਦੇ ਸਮੇਂ ਅਸਲੀ ਉਪਜ ਨੂੰ ਧਿਆਨ ਵਿਚ ਰੱਖੇ । ਪਰ ਕਰ ਦੀ ਵਸੂਲੀ ਵੇਲੇ ਸਖ਼ਤੀ ਨਾਲ ਸਾਰਾ ਕਰ ਵਸੂਲ ਕਰ ਲਵੇ । ਜੇਕਰ ਕੋਈ ਕਿਸਾਨ ਬਹਾਨਾ ਕਰਕੇ ਕਰ ਦੇਣ ਤੋਂ ਟਾਲਮਟੋਲ ਕਰੇ ਤਾਂ ਉਸ ਨੂੰ ਕਠੋਰਤਾ ਨਾਲ ਦੰਡ ਦੇਣਾ ਚਾਹੀਦਾ ਹੈ ਤਾਂ ਕਿ ਦੂਸਰੇ ਕਿਸਾਨ ਭੈ ਖਾਣ ।"[3] ਫਰੀਦ ਨੇ ਕਿਸਾਨਾਂ ਨੂੰ ਕਿਹਾ, "ਤੁਹਾਨੂੰ ਜੋ ਵੀ ਤਕਲੀਫ਼ ਹੋਵੇ ਤੁਸੀਂ ਉਹ ਸਿੱਧੇ ਮੈਨੂੰ ਆ ਕੇ ਦੱਸੋ । ਤੁਹਾਡੇ ਉੱਤੇ ਜ਼ੁਲਮ ਕਰਨ ਵਾਲਿਆਂ ਨੂੰ ਮੈਂ ਕਦੇ ਮੁਆਫ਼ ਨਹੀਂ ਕਰਾਂਗਾ ।"

ਫਿਰ ਉਸ ਨੇ ਕਰਮਚਾਰੀਆਂ ਨੂੰ ਕਿਹਾ, "ਕਿਸਾਨ ਹੀ ਪਰਗਨੇ ਦੀ ਖ਼ੁਸ਼ਹਾਲੀ ਦੇ ਸਰੋਤ ਹਨ । ਅੱਜ ਮੈਂ ਉਨ੍ਹਾਂ ਨੂੰ ਹਰ ਤਰ੍ਹਾਂ ਦਾ ਪ੍ਰੋਤਸਾਹਨ ਦੇ ਕੇ ਵਾਪਸ ਭੇਜ ਦਿੱਤਾ ਹੈ । ਮੈਂ ਉਨ੍ਹਾਂ ਦੇ ਹੱਕਾਂ ਤੇ ਹਿੱਤਾਂ ਦੀ ਖ਼ੁਦ ਰੱਖਿਆ ਕਰਾਂਗਾ ਅਤੇ ਦੇਖਾਂਗਾ ਕਿ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਕੋਈ ਅਤਿਆਚਾਰਕ ਕਸ਼ਟ ਨਾ ਝੱਲਣਾ ਪਵੇ । ਜੇਕਰ ਕੋਈ ਸ਼ਾਸਨ ਵਿਚਾਰੇ ਕਿਸਾਨਾਂ ਨੂੰ ਅਤਿਆਚਾਰੀ ਕਿਸਾਨਾਂ ਤੋਂ ਨਹੀਂ ਬਚਾ ਸਕਦਾ ਤਾਂ ਉਸ ਨੂੰ ਕਰ ਵੀ ਨਹੀਂ ਲੈਣਾ ਚਾਹੀਦਾ । ਮੈਂ ਸੁਣਿਆ ਹੈ ਕਿ ਇਸ ਪਰਗਨੇ ਵਿਚ ਕੁਝ ਐਸੇ ਅਤਿਆਚਾਰੀ ਅਤੇ ਵਿਦਰੋਹੀ ਜ਼ਿਮੀਂਦਾਰ ਹਨ ਜੋ ਕਿਸਾਨਾਂ ਉਤੇ ਜ਼ੁਲਮ ਕਰਦੇ ਹਨ, ਆਪਣਾ ਕਰ ਰਾਜ-ਕੋਸ਼ ਵਿਚ ਜਮ੍ਹਾਂ ਨਹੀਂ ਕਰਾਉਂਦੇ ਅਤੇ ਪਰਗਨਾਆਧੀਸ਼ਾਂ ਦੀ ਆਗਿਆ ਦਾ ਉਲੰਘਣ ਕਰਦੇ ਹਨ । ਬੁਲਾਉਣ ਉਤੇ ਪੇਸ਼ ਨਹੀਂ ਹੁੰਦੇ । "ਫਰੀਦ ਨੇ ਆਪਣੇ ਕਰਮਚਾਰੀਆਂ ਤੋਂ ਇਹ ਜਾਣਨਾ ਚਾਹਿਆ ਕਿ ਐਸੇ ਜ਼ਿਮੀਂਦਾਰਾਂ ਨੂੰ ਵਸ ਕਰਨ ਦੇ ਕੀ ਉਪਾਅ ਕੀਤੇ ਜਾਣ । ਉਨ੍ਹਾਂ ਨੇ ਕਿਹਾ ਕਿ ਇਸ ਸਮੇਂ ਮੀਆਂ ਹਸਨ ਦੇ ਕੋਲ ਹੀ ਜ਼ਿਆਦਾਤਰ ਸੈਨਿਕ

---

2. —ਉਹੀ—
3. —ਉਹੀ—

ਹਨ। ਉਨ੍ਹਾਂ ਨੂੰ ਇਥੇ ਬੁਲਾ ਲਵੋ। ਉਨ੍ਹਾਂ ਦੇ ਇਥੇ ਆਉਣ ਉਤੇ ਅਸੀਂ ਵਿਦ੍ਰੋਹੀਆਂ ਉਤੇ ਹਮਲਾ ਕਰ ਦੇਵਾਂਗੇ।

ਫਰੀਦ ਨੇ ਆਪਣੇ ਪਿਤਾ ਦੇ ਸਰਦਾਰਾਂ ਨੂੰ ਹੁਕਮ ਭੇਜੇ ਕਿ ਤੁਸੀਂ 200 ਘੋੜੇ ਤਿਆਰ ਕਰੋ ਅਤੇ ਪਰਗਨੇ ਵਿਚ ਜਿੰਨੇ ਵੀ ਸੈਨਕ ਮਿਲਣ 'ਕੱਠੇ ਕਰ ਲਵੋ। ਉਸ ਦੇ ਬਾਅਦ ਉਸ ਨੇ ਸਾਰੇ ਉਨ੍ਹਾਂ ਅਫ਼ਗਾਨਾਂ ਨੂੰ ਬੁਲਾਇਆ ਜਿਨ੍ਹਾਂ ਕੋਲ ਜਾਗੀਰਾਂ ਨਹੀਂ ਸਨ ਅਤੇ ਉਨ੍ਹਾਂ ਨੂੰ ਕਿਹਾ, "ਮੀਆਂ ਹਸਨ ਦੇ ਸੈਨਿਕਾਂ ਦੇ ਆਉਣ ਤੱਕ ਮੈਂ ਤੁਹਾਡੇ ਵਾਸਤੇ ਖਾਣ-ਪਹਿਨਣ ਦੀ ਵਿਵਸਥਾ ਕਰਾਂਗਾ। ਤੁਸੀਂ ਲੋਕ ਵਿਦ੍ਰੋਹੀਆਂ ਨੂੰ ਵਸ ਕਰਨ ਵਿਚ ਮੇਰੀ ਮਦਦ ਕਰੋ। ਵਿਦ੍ਰੋਹੀਆਂ ਕੋਲ ਜੋ ਲੁੱਟ ਦਾ ਮਾਲ ਹੋਵੇਗਾ ਉਹ ਤੁਹਾਡਾ ਹੋਵੇਗਾ। ਘੋੜੇ ਤਾਂ ਮੈਂ ਖ਼ੁਦ ਤੁਹਾਨੂੰ ਦੇਵਾਂਗਾ ਪਰ ਤੁਹਾਡੇ ਵਿਚੋਂ ਜਿਹੜੇ ਜ਼ਿਆਦਾ ਹੌਸਲੇ ਵਾਲੇ ਅਤੇ ਬਹਾਦੁਰ ਹੋਣਗੇ ਉਨ੍ਹਾਂ ਲਈ ਜਾਗੀਰਾਂ ਦੀ ਪ੍ਰਾਪਤੀ ਲਈ ਮੈਂ ਆਪਣੇ ਪਿਤਾ ਨਾਲ ਗੱਲ ਕਰਾਂਗਾ।"[4] ਇਸ ਤਰ੍ਹਾਂ ਅਫਗਾਨ ਰੰਗਰੂਟਾਂ ਵਿਚ ਫਰੀਦ ਪ੍ਰਤੀ ਵਿਸ਼ਵਾਸ ਪੈਦਾ ਹੋ ਗਿਆ। ਉਸ ਨੇ ਉਨ੍ਹਾਂ ਨੂੰ ਯਕੀਨ ਦਿਲਵਾਇਆ ਕਿ ਉਹ ਉਨ੍ਹਾਂ ਦੀ ਭਰਪੂਰ ਮਦਦ ਕਰੇਗਾ। ਫਰੀਦ ਨੇ ਉਨ੍ਹਾਂ ਨੂੰ ਧਨ, ਵਸਤਰ ਤੇ ਤੋਹਫ਼ੇ ਦੇ ਕੇ ਖੁਸ਼ ਰੱਖਣ ਦਾ ਜਤਨ ਕੀਤਾ। ਇਸ ਦੇ ਬਾਅਦ ਉਸ ਨੇ ਕਿਸਾਨਾਂ ਨੂੰ ਇਹ ਕਹਿ ਕੇ ਘੋੜੇ ਉਨ੍ਹਾਂ ਕੋਲੋਂ ਉਧਾਰ ਲਏ ਕਿ ਉਹ ਵਿਦ੍ਰੋਹੀ ਜ਼ਿਮੀਂਦਾਰਾਂ ਦਾ ਦਮਨ ਕਰਨ ਵਿਚ ਇਨ੍ਹਾਂ ਤੋਂ ਕੰਮ ਲਵੇਗਾ। ਕੰਮ ਮੁਕਣ 'ਤੇ ਘੋੜੇ ਮੋੜ ਦਿੱਤੇ ਜਾਣਗੇ। ਅਫ਼ਗਾਨ ਸੈਨਿਕਾਂ ਅਤੇ ਘੋੜਿਆਂ ਦੀ ਮਦਦ ਨਾਲ ਉਨ੍ਹਾਂ ਉਤੇ ਹਮਲਾ ਕਰ ਦਿੱਤਾ ਗਿਆ। ਉਸ ਨੇ ਉਨ੍ਹਾਂ ਦਿਆਂ ਪਿੰਡਾਂ ਨੂੰ ਲੁੱਟ ਕੇ ਉਨ੍ਹਾਂ ਦੀਆਂ ਔਰਤਾਂ, ਬੱਚਿਆਂ, ਦੌਲਤ ਆਦਿ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਲੁੱਟਮਾਰ ਤੋਂ ਪ੍ਰਾਪਤ ਧਨ ਅਤੇ ਪਸ਼ੂ ਸੈਨਿਕਾਂ ਵਿਚ ਵੰਡ ਦਿੱਤੇ ਗਏ। ਉਸ ਨੇ ਵਿਦ੍ਰੋਹੀਆਂ ਦੇ ਸਰਦਾਰਾਂ ਨੂੰ ਸੁਨੇਹਾ ਭਿਜਵਾਇਆ ਕਿ ਜੇਕਰ ਉਹ ਉਸ ਦੀ ਅਧੀਨਗੀ ਨਹੀਂ ਪਰਵਾਨ ਕਰਦੇ ਤਾਂ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਤੰਗੀ ਦਿੱਤੀ ਜਾਵੇਗੀ। ਤੁਹਾਡੇ ਬੀਵੀ, ਬੱਚਿਆਂ ਨੂੰ ਮੁਕਤ ਕਰਨ ਦੀ ਬਜਾਇ ਵੇਚ ਦੇਵਾਂਗਾ। ਤੁਸੀਂ ਜਿਸ ਪਿੰਡ ਜਾ ਕੇ ਸ਼ਰਣ ਲਵੋਗੇ ਉਥੋਂ ਦੇ ਮੁੱਖੀਏ ਤੁਹਾਨੂੰ ਮੇਰੇ ਹਵਾਲੇ ਕਰ ਦੇਣਗੇ। ਜੇਕਰ ਉਹ ਐਸਾ ਨਾ ਕਰਨਗੇ ਤਾਂ ਮੈਂ ਉਨ੍ਹਾਂ ਉਤੇ ਵੀ ਹਮਲਾ ਕਰ ਦਿਆਂਗਾ। ਇਸ ਚੇਤਾਵਨੀ ਤੋਂ ਡਰ ਕੇ ਵਿਦ੍ਰੋਹੀਆਂ ਦੇ ਮੁੱਖੀਆਂ ਨੇ ਉੱਤਰ ਭੇਜਿਆ ਕਿ ਜੇ ਉਨ੍ਹਾਂ ਦੇ ਪਿਛਲੇ ਅਪਰਾਧ ਮੁਆਫ਼ ਕੀਤੇ ਜਾਣਗੇ ਤਾਂ ਉਹ ਆਤਮ ਸਮਰਪਣ ਕਰਨ ਲਈ ਤਿਆਰ ਹਨ। ਅਤੇ ਭਵਿੱਖ ਵਿਚ ਤੁਹਾਡੀ ਆਗਿਆ ਦਾ ਪਾਲਣ ਕਰਾਂਗੇ। ਫ਼ਰੀਦ ਨੇ ਲੋੜੀਂਦੀ ਜ਼ਮਾਨਤ ਲੈ ਕੇ ਵਿਦ੍ਰੋਹੀਆਂ ਦੇ ਬਿਆਨ ਨੂੰ ਮੰਨ ਲਿਆ। ਵਿਦ੍ਰੋਹੀਆਂ ਨੇ ਵੀ ਲਗਾਨ ਦਾ ਬਾਕੀ ਰਹਿੰਦਾ ਭਾਗ ਰਾਜ-ਕੋਸ਼

4. —ਉਹੀ—

ਵਿਚ ਜਮ੍ਹਾਂ ਕਰਾ ਦਿਤਾ ਅਤੇ ਲੋੜੀਂਦੀ ਜ਼ਮਾਨਤ ਦੇ ਕੇ ਆਪਣੇ ਬੀਵੀ ਬੱਚਿਆਂ ਨੂੰ ਮੁਕਤ ਕਰਵਾ ਲਿਆ ।

ਇਨ੍ਹਾਂ ਦੇ ਇਲਾਵਾ ਜੋ ਵਿਦ੍ਰੋਹੀ ਬਚੇ ਸਨ ਫਰੀਦ ਨੇ ਕਿਸਾਨਾਂ ਦੀ ਮਦਦ ਨਾਲ ਉਨ੍ਹਾਂ ਉਤੇ ਇਕ ਭਾਰੀ ਹਮਲਾ ਕਰ ਦਿੱਤਾ । ਇਨ੍ਹਾਂ ਵਿਦ੍ਰੋਹੀਆਂ ਦੇ ਪਿੰਡਾਂ ਤੋਂ ਮੀਲ ਕੁ ਦੀ ਵਿੱਥ ਉਤੇ ਉਸ ਨੇ ਆਪਣੇ ਸੈਨਕਾਂ ਨੂੰ ਖਾਈਆਂ ਪੁੱਟਣ, ਮੋਰਚਾਬੰਦੀ ਕਰਨ ਅਤੇ ਨਾਲ ਦੇ ਜੰਗਲਾਂ ਨੂੰ ਕੱਟਣ ਦਾ ਆਦੇਸ਼ ਜਾਰੀ ਕੀਤਾ ।

ਇਸ ਤਰ੍ਹਾਂ ਘੇਰਾਬੰਦੀ ਤੋਂ ਵਿਦ੍ਰੋਹੀ ਹਾਰ ਗਏ । ਉਨ੍ਹਾਂ ਨੇ ਫਰੀਦ ਤੋਂ ਮੁਆਫ਼ੀ ਮੰਗੀ । ਪਰ ਫਰੀਦ ਨੇ ਸੁਲਾਹ ਕਰਨੀ ਨਾ ਮੰਨੀ । ਉਸ ਨੇ ਆਪਣੇ ਸਾਥੀਆਂ ਨੂੰ ਕਿਹਾ, "ਵਿਦ੍ਰੋਹੀਆਂ ਦਾ ਐਸਾ ਹੀ ਵਿਵਹਾਰ ਹੁੰਦਾ ਹੈ । ਪਹਿਲਾਂ ਤਾਂ ਉਹ ਸ਼ਾਸਨ ਦੇ ਵਿਰੁੱਧ ਯੁੱਧ ਕਰਨ ਦਾ ਜਤਨ ਕਰਦੇ ਹਨ । ਜੇਕਰ ਉਹ ਸ਼ਾਸਨ ਨੂੰ ਕਮਜ਼ੋਰ ਸਮਝਦੇ ਹਨ ਤਾਂ ਯੁੱਧ ਜਾਂ ਵਿਦ੍ਰੋਹ ਜਾਰੀ ਰਖਦੇ ਹਨ, ਪਰ ਜੇਕਰ ਸ਼ਾਸਨ ਬਲਵਾਨ ਹੋਇਆ ਤਾ ਛਲ, ਕਪਟ ਅਤੇ ਚਲਾਕੀ ਨਾਲ ਨਿਮਰਤਾ ਦਿਖਾ ਕੇ, ਧਨ ਦੇ ਕੇ ਉਸ ਨੂੰ ਖੁਸ਼ ਕਰਨਾ ਚਾਹੁੰਦੇ ਹਨ ਤਾਂ ਕਿ ਸ਼ਾਸਨ ਉਨ੍ਹਾਂ ਵਲੋਂ ਨਿਸਚਿੰਤ ਹੋ ਜਾਵੇ । ਫਿਰ ਸਮਾਂ ਮਿਲਦੇ ਹੀ ਵਿਦ੍ਰੋਹ ਦਾ ਝੰਡਾ ਖੜ੍ਹਾ ਕਰ ਦਿੰਦੇ ਹਨ ।"

ਦੂਸਰੇ ਦਿਨ ਸਵੇਰੇ ਹੀ ਫਰੀਦ ਨੇ ਯੁੱਧ ਦਾ ਐਲਾਨ ਕਰ ਦਿੱਤਾ ਅਤੇ ਵਿਦ੍ਰੋਹੀ ਜ਼ਿਮੀਂਦਾਰਾਂ ਉਤੇ ਹਮਲਾ ਕਰ ਦਿੱਤਾ । ਉਸ ਨੇ ਸਾਰੇ ਵਿਦ੍ਰੋਹੀਆਂ ਨੂੰ ਮਾਰ ਮੁਕਾਇਆ ਅਤੇ ਉਨ੍ਹਾਂ ਦੀਆਂ ਬੀਵੀਆਂ, ਬੱਚਿਆਂ ਨੂੰ ਦਾਸ ਬਣਾ ਕੇ ਸੈਨਿਕਾਂ ਵਿਚ ਵੰਡ ਦਿੱਤਾ । ਉਸ ਨੇ ਖਾਲੀ ਪਿੰਡਾਂ ਵਿਚ ਆਪਣੇ ਵਫ਼ਾਦਾਰ ਲੋਕਾਂ ਨੂੰ ਆਬਾਦ ਕਰ ਦਿੱਤਾ । ਇਸ ਸਖ਼ਤ ਦੰਡ ਦਾ ਅਸਰ ਬਾਕੀ ਬਚਿਆਂ ਖੁਚਿਆਂ ਵਿਦ੍ਰੋਹੀਆਂ ਉਤੇ ਪਿਆ । ਉਨ੍ਹਾਂ ਨੇ ਆਤਮ ਸਮਰਪਣ ਕਰ ਦਿੱਤਾ, ਪੁਰਾਣਿਆਂ ਅਪਰਾਧਾਂ ਉਤੇ ਦੁੱਖ ਪ੍ਰਗਟ ਕੀਤਾ ਅਤੇ ਚੋਰੀ ਡਾਕੇ ਮਾਰਨ ਤੋਂ ਦੂਰ ਰਹਿਣ ਲੱਗੇ ।

ਫਰੀਦ ਦੇ ਇਸ ਪ੍ਰਬੰਧ ਕੌਸ਼ਲ ਦਾ ਵੱਡਾ ਲਾਭ ਇਹ ਹੋਇਆ ਕਿ ਉਸ ਦੇ ਪਰਗਨਿਆਂ ਦੇ ਕਿਸਾਨ ਖੇਤੀ ਦੇ ਕੰਮ ਵਿਚ ਨਿਸ਼ਚਿੰਤ ਹੋ ਕੇ ਲੱਗ ਗਏ । ਏਨਾ ਹੀ ਨਹੀਂ, ਕਿਸਾਨਾਂ ਨੂੰ ਇਹ ਅਨੁਭਵ ਵੀ ਹੋਇਆ ਕਿ ਉਹ ਸ਼ਾਸਨ ਨੂੰ ਚਲਾਉਣ ਅਤੇ ਸ਼ਾਂਤੀ ਸਥਾਪਤ ਕਰਨ ਵਿਚ ਮਦਦ ਕਰ ਰਹੇ ਹਨ । ਕਿਸਾਨਾਂ ਵਿਚੋਂ ਕਾਸ਼ਤ ਦੀ ਪੈਮਾਇਸ਼ ਦੇ ਮੁਤਾਬਿਕ ਕੁਝ ਨੇ ਨਕਦ ਲਗਾਨ ਦੇਣ ਦੀ ਇੱਛਾ ਪ੍ਰਗਟ ਕੀਤੀ ਅਤੇ ਕੁਝ ਫ਼ਸਲ ਵਿਚੋਂ ਹਿੱਸਾ ਦੇਣਾ ਠੀਕ ਸਮਝਿਆ । ਫ਼ਰੀਦ ਨੇ ਦੋਹਾਂ ਤਰ੍ਹਾਂ ਦੇ ਲੋਕਾਂ ਦੀਆਂ ਸਹੂਲਤਾਂ ਅਨੁਸਾਰ ਸ਼ਰਤਾਂ ਮਨਜ਼ੂਰ ਕਰਵਾ ਲਈਆਂ ਅਤੇ ਆਪਣੇ ਸਾਹਮਣੇ ਕਰ ਦੀਆਂ ਦਰਾਂ ਨਿਸ਼ਚਿਤ ਕਰ ਦਿੱਤੀਆਂ । ਇਸ ਦੇ ਨਾਲ ਕਰ ਇਕੱਠਾ ਕਰਨ ਵਾਲੇ ਕਰਮਚਾਰੀ ਦੀ ਤਨਖਾਹ ਅਤੇ ਦੈਨਿਕ ਭੱਤਾ ਨਿਸ਼ਚਿਤ ਕਰ ਦਿੱਤਾ । ਇਸ ਨਵੇਂ ਪ੍ਰਬੰਧ ਨਾਲ ਕਾਮਿਆਂ ਨੂੰ ਸੁਆਰਥ ਹਾਨੀ ਹੋਈ । ਉਨ੍ਹਾਂ ਦੇ ਅਤਿਆਚਾਰ ਸਦਾ ਲਈ ਖ਼ਤਮ ਹੋ ਗਏ । ਹੁਣ ਜਾਗੀਰਦਾਰ ਅਤੇ ਪਰਜਾ ਵਿਚ ਸਿੱਧਾ ਸੰਬੰਧ ਪੈਦਾ ਹੋ ਗਿਆ । ਉਹ ਦੋਵੇਂ ਇਕ ਦੂਜੇ ਦਾ ਹਿੱਤ ਸੋਚਣ ਲੱਗੇ । ਕਿਸਾਨਾਂ ਅਤੇ ਸੈਨਿਕਾਂ ਨੂੰ ਆਪਣੀਆਂ ਸ਼ਿਕਾਇਤਾਂ ਦੱਸਣ ਦਾ ਮੌਕਾ ਮਿਲ ਗਿਆ । ਫਰੀਦ ਉਨ੍ਹਾਂ

ਦੀਆਂ ਤੰਗੀਆਂ ਨੂੰ ਧਿਆਨ ਨਾਲ ਸੁਣਦਾ ਅਤੇ ਤੰਗੀਆਂ ਦੀ ਛਾਣਬੀਣ ਕਰਕੇ ਦੂਰ ਕਰਨ ਦੇ ਯਤਨ ਕਰਦਾ। ਉਸ ਨੇ ਆਪਣਾ ਕਰਤਵ ਪਾਲਣ ਪ੍ਰਤੀ ਕਦੇ ਵੀ ਢਿੱਲ ਨਹੀਂ ਸੀ ਵਰਤੀ।

ਇਕ ਪਾਸੇ ਉਪਦ੍ਰਵੀਆਂ ਅਤੇ ਵਿਦ੍ਰੋਹੀਆਂ ਦਾ ਦਮਨ ਅਤੇ ਦੂਜੇ ਪਾਸੇ ਕਿਸਾਨਾਂ ਦੀ ਹਾਲਤ ਸੁਧਾਰ ਕੇ ਫਰੀਦ ਨੇ ਪਰਗਨਿਆਂ ਦੀ ਹਾਲਤ ਸੁਧਾਰ ਦਿੱਤੀ। ਛੇਤੀ ਹੀ ਦੋਵੇਂ ਪਰਗਨੇ ਖ਼ੁਸ਼ਹਾਲ ਹੋ ਗਏ।

ਜਦੋਂ ਮੀਆਂ ਹਸਨ ਖ਼ਾਨ ਨੂੰ ਫਰੀਦ ਦੀ ਇਸ ਸਫਲਤਾ ਦਾ ਸਮਾਚਾਰ ਮਿਲਿਆ ਤਾਂ ਉਹ ਬੜਾ ਖੁਸ਼ ਹੋਇਆ। ਉਸ ਨੂੰ ਜਿਥੇ ਕਿਤੇ ਵੀ ਮੌਕਾ ਮਿਲਦਾ ਆਪਣੇ ਸਾਥੀਆਂ, ਦਰਬਾਰੀਆਂ ਵਿਚ ਆਪਣੇ ਪੁੱਤਰ ਦੀ ਸ਼ਲਾਘਾ ਕਰਦਾ ਕਿ ਕਿਵੇਂ ਉਸ ਨੇ ਪਰਗਨਿਆਂ ਦੀ ਹਾਲਤ ਨੂੰ ਸੁਧਾਰਿਆ ਹੈ। ਫਰੀਦ ਦੀ ਲਿਆਕਤ ਅਤੇ ਕਾਰਜ ਨਿਪੁੰਨਤਾ ਪੂਰੇ ਬਿਹਾਰ ਵਿਚ ਫੈਲ ਗਈ। ਬਿਹਾਰ ਦੇ ਸਭ ਅਫ਼ਗਾਨ ਸਰਦਾਰ ਉਸ ਦੀ ਪ੍ਰਸੰਸਾ ਕਰਨ ਲੱਗੇ। ਉਸ ਦੇ ਮਿੱਤਰ ਅਤੇ ਹਿਤੈਸ਼ੀ ਵੀ ਪ੍ਰਸੰਨ ਹੋ ਕੇ ਉਸ ਦੀ ਪ੍ਰਸੰਸਾ ਕਰਨ ਲੱਗੇ। ਪਰ ਉਸ ਦੇ ਈਰਖਾਲੂ ਜਿਵੇਂ ਉਸ ਦੀ ਸੁਤੇਲੀ ਮਾਂ ਉਸ ਨੂੰ ਢਹਿੰਦਾ ਦੇਖਣਾ ਚਾਹੁੰਦੀ ਸੀ।

ਕੁਝ ਸਮੇਂ ਬਾਅਦ ਜਦੋਂ ਮੀਆਂ ਹਸਨ ਖਾਨ, ਜਮਾਲ ਖਾਨ ਦੇ ਦਰਬਾਰ 'ਚੋਂ ਵਾਪਸ ਆਪਣੇ ਪਰਗਨੇ ਸਹਸਰਾਮ ਪੁੱਜੇ ਤਾਂ ਸਭ ਅਧੀਨ ਸਾਮੰਤਾਂ ਅਤੇ ਸੈਨਿਕਾ ਨੇ ਆਪਣੀ ਮੁਕੰਮਲਤਾ ਦਾ ਸਿਹਰਾ ਫਰੀਦ ਨੂੰ ਦਿੱਤਾ ਅਤੇ ਪ੍ਰਸੰਸਾ ਕੀਤੀ। ਹਸਨ ਖਾਨ ਨੇ ਖ਼ੁਦ ਵੀ ਦੇਖਿਆ ਕਿ ਪਰਗਨਿਆਂ ਦੀ ਹਾਲਤ ਕਾਫੀ ਚੰਗੀ ਹੋ ਗਈ ਹੈ, ਸ਼ਾਹੀ ਖ਼ਜ਼ਾਨਾ ਭਰਿਆ ਪਿਆ ਹੈ ਤਾਂ ਉਹ ਬੜਾ ਖ਼ੁਸ਼ ਹੋਇਆ। ਇਸ ਤਰ੍ਹਾਂ ਫਰੀਦ ਦੇ ਪ੍ਰਤੀ ਉਸ ਦੇ ਮਨ ਵਿਚ ਜੋ ਜ਼ਰਾ ਮਾਸਾ ਸ਼ੰਕਾ ਸੀ ਉਹ ਨਵਿਰਤ ਹੋ ਗਿਆ। ਉਸ ਨੇ ਫਰੀਦ ਅਤੇ ਉਸ ਦੇ ਭਰਾ (ਨਿਜ਼ਾਮ) ਨੂੰ ਅਨੇਕਾਂ ਉਪਹਾਰ ਦੇ ਕੇ ਸਨਮਾਨਿਤ ਕੀਤਾ। ਹਸਨ ਖਾਨ ਨੇ ਦੋਹਾਂ ਨੂੰ ਕਿਹਾ, ''ਹੁਣ ਮੇਰਾ ਬੁੱਢਾਪਾ ਆ ਗਿਆ ਹੈ। ਆਪਣੀ ਜਾਗੀਰ ਦਾ ਪ੍ਰਬੰਧ ਕਰਨ ਦੀ ਤਾਕਤ ਮੇਰੇ ਵਿਚ ਨਹੀਂ। ਸੈਨਿਕਾਂ ਨੂੰ ਕਾਬੂ ਰੱਖਣਾ ਹੁਣ ਮੇਰੇ ਵਸ ਦੀ ਗੱਲ ਨਹੀਂ ਇਸ ਕਰਕੇ ਤੁਸੀਂ ਦੋਵੇਂ ਭਰਾ ਇਨ੍ਹਾਂ ਪਰਗਨਿਆਂ ਦੀ ਦੇਖਭਾਲ ਕਰੋ।''

ਪਰ ਇਹ ਗੱਲ ਸੁਲੇਮਾਨ ਅਤੇ ਉਸ ਦੀ ਮਾਂ ਨੂੰ ਕਿਵੇਂ ਪਸੰਦ ਹੋ ਸਕਦੀ ਸੀ। ਉਨ੍ਹਾਂ ਦੋਹਾਂ ਨੇ ਮੀਆਂ ਹਸਨ ਖਾਨ ਨੂੰ ਉਹ ਰਾਸ਼ੀ ਦਿਖਾਈ ਜਿਹੜੀ ਫਰੀਦ ਨੇ ਸੁਲੇਮਾਨ ਦੀ ਭੈਣ ਦੀ ਸ਼ਾਦੀ ਵਿਚ ਖ਼ਰਚ ਕਰਨ ਲਈ ਦਿੱਤੀ ਹੋਈ ਸੀ। ਅਤੇ ਕਿਹਾ ਕਿ ਫਰੀਦ ਇਸ ਤਰ੍ਹਾਂ ਅਨਿਆਂ ਨਾਲ ਧਨ ਇਕੱਠਾ ਕਰਕੇ ਧਨ ਇਧਰ ਉਧਰ ਰਖਦਾ ਹੈ। ਇਨ੍ਹਾਂ ਦੋਹਾਂ ਨੇ ਹਰ ਰੋਜ਼ ਫਰੀਦ ਦੇ ਵਿਰੁੱਧ ਸ਼ਿਕਾਇਤਾਂ ਸ਼ੁਰੂ ਕਰ ਦਿੱਤੀਆਂ। ਮੀਆਂ ਹਸਨ ਇਸ ਉਤੇ ਕੋਈ ਧਿਆਨ ਨਹੀਂ ਦਿੰਦਾ ਸੀ। ਉਹ ਸਗੋਂ ਕਿਹਾ ਕਰਦਾ ਸੀ ਕਿ ਸਿਰਫ਼ ਤੁਸੀਂ ਦੋ ਹੋ ਜੋ ਉਸ ਦੀ ਸ਼ਿਕਾਇਤ ਕਰਦੇ ਹੋ, ਕੋਈ ਸੈਨਿਕ, ਕੋਈ ਸਰਦਾਰ ਐਸਾ ਨਹੀਂ ਜੋ ਉਸ ਦੀ ਸ਼ਿਕਾਇਤ ਕਰਦਾ ਹੋਵੇ।

ਮੈਂ ਫਰੀਦ ਦੀ ਯੋਗਤਾ ਅਤੇ ਸ਼ਕਤੀ ਤੋਂ ਸੰਤੁਸ਼ਟ ਅਤੇ ਖ਼ੁਸ਼ ਹਾਂ ਕਿ ਉਸ ਨੇ ਮੇਰੇ ਦੋਹਾਂ ਪਰਗਨਿਆਂ ਦੀ ਹਾਲਤ ਸੁਧਾਰ ਦਿੱਤੀ ਹੈ।

ਜਦੋਂ ਇਕ ਹਥਿਆਰ ਵਿਅਰਥ ਹੋ ਗਿਆ ਤਾਂ ਸੁਲੇਮਾਨ ਅਤੇ ਉਸ ਦੀ ਮਾਂ ਨੇ ਇਕ ਦੂਸਰਾ ਹਥਿਆਰ ਕੱਢਿਆ। ਸੁਲੇਮਾਨ ਦੀ ਮਾਂ ਹਸਨ ਦੀ ਉਹ ਦਾਸੀ ਸੀ ਜਿਸ ਦੇ ਕਰਕੇ ਹਸਨ ਨੇ ਫਰੀਦ ਦੀ ਮਾਂ ਨੂੰ ਅਣਗੌਲਿਆਂ ਕਰ ਛੱਡਿਆ ਸੀ। ਹੁਣ ਉਸ ਨੇ ਹਸਨ ਨਾਲ ਬੋਲਣਾ ਤੇ ਹਾਲ ਪੁੱਛਣਾ ਬੰਦ ਕਰ ਦਿੱਤਾ। ਉਸ ਨੂੰ ਨਾ ਮਿਲਣ ਅਤੇ ਨਾ ਬੋਲਣ ਕਰਕੇ ਹਸਨ ਦੁੱਖੀ ਰਹਿਣ ਲੱਗਾ। ਹਸਨ ਦੀ ਅਵਸਥਾ ਢਲਦੀ ਜਾ ਰਹੀ ਸੀ, ਉਸ ਨੂੰ ਵਾਸਨਾ ਸਤਾਉਣ ਲੱਗੀ। ਉਸ ਨੂੰ ਪਿਆਰੀ ਦਾਸੀ ਦਾ ਰੁੱਸ ਜਾਣਾ ਵੱਡਾ ਦੰਡ ਜਾਪਿਆ। ਹਸਨ ਨੇ ਜਦੋਂ ਬੁਲਾ ਕੇ ਉਸ ਨੂੰ ਕਾਰਣ ਪੁੱਛਿਆ ਤਾਂ ਉਸ ਨੇ ਕਿਹਾ, "ਮੈਂ ਵਰ੍ਹਿਆਂ ਤੱਕ ਤੁਹਾਡੇ ਪਿਆਰ ਦੀ ਪਾਤਰ ਅਤੇ ਅਧਿਕਾਰਣ ਰਹੀ ਹਾਂ। ਇਸ ਕਰਕੇ ਪਰਿਵਾਰ ਦੇ ਲੋਕ ਮੇਰੇ ਨਾਲ ਈਰਖਾ ਕਰਦੇ ਹਨ। ਮੈਂ ਕਦੇ ਵੀ ਕਿਸੇ ਨਾਲ ਬੁਰੀ ਤਰ੍ਹਾਂ ਪੇਸ਼ ਨਹੀਂ ਆਈ। ਫਰੀਦ ਤੁਹਾਡਾ ਵੱਡਾ ਲੜਕਾ ਹੈ ਅਤੇ ਮੈਨੂੰ ਆਸ ਹੈ ਕਿ ਤੁਹਾਡੀ ਸੰਪਤੀ ਦਾ ਉੱਤਰ-ਅਧਿਕਾਰੀ ਹੋਵੇਗਾ। ਤੁਹਾਡੇ ਬਾਅਦ ਸਾਡਾ ਕੀ ਹਾਲ ਹੋਵੇਗਾ ਜ਼ਰਾ ਅੰਦਾਜ਼ਾ ਲਗਾਓ। ਜੇ ਕਰ ਤੁਹਾਨੂੰ ਸਾਡੇ ਨਾਲ ਕੁਝ ਪਿਆਰ ਹੈ ਤਾਂ ਤੁਹਾਨੂੰ ਚਾਹੀਦਾ ਹੈ ਕਿ ਮੇਰੇ ਪੁੱਤਰਾਂ ਨੂੰ ਵੀ ਪਰਗਨੇ ਦੇ ਕੇ ਸਨਮਾਨਿਤ ਕਰੋ। ਜੇਕਰ ਤੁਸੀਂ ਇਸ ਤਰ੍ਹਾਂ ਕਰਨ ਵਿਚ ਅਸਮਰਥ ਹੋ ਤਾਂ ਸਿਵਾਏ ਇਸ ਦੇ ਕਿ ਮੈਂ ਆਪਣੇ ਪੁੱਤਰਾਂ ਨੂੰ ਤੁਹਾਡੇ ਸਾਹਮਣੇ ਹੀ ਮਾਰ ਦਿਆਂ ਹੋਰ ਕੋਈ ਚਾਰਾ ਨਹੀਂ।" ਇਹ ਹਥਿਆਰ ਕੰਮ ਕਰ ਗਿਆ। ਹੁਣ ਹਸਨ ਆਪਣੇ ਵੱਡੇ ਪੁੱਤਰਾਂ ਫਰੀਦ ਅਤੇ ਨਿਜ਼ਾਮ ਤੋਂ ਅੱਡ ਅੱਡ ਰਹਿ ਕੇ ਸੁਲੇਮਾਨ ਅਤੇ ਉਸ ਦੇ ਭਰਾ ਨੂੰ ਉਨ੍ਹਾਂ ਦੀ ਥਾਂ ਨਿਯੁੱਕਤ ਕਰਨ ਦਾ ਵਿਚਾਰ ਕਰਨ ਲੱਗਾ। ਇਸ ਨੂੰ ਪੱਕਾ ਕਰਨ ਲਈ ਸੁਲੇਮਾਨ ਦੀ ਮਾਂ ਨੇ ਹਸਨ ਨੂੰ ਇਹ ਸਹੁੰ ਖੁਆਈ ਕਿ ਉਹ ਫਰੀਦ ਨੂੰ ਸ਼ਾਸਨ ਕਾਰਜ ਤੋਂ ਅੱਡ ਕਰ ਦੇਵੇ।

ਜਦੋਂ ਹਸਨ ਆਪਣਾ ਵਾਅਦਾ ਨਿਭਾਉਣ ਦੀ ਚਿੰਤਾ ਕਰ ਰਿਹਾ ਸੀ ਤਾਂ ਸਾਰੀ ਗੱਲ ਫਰੀਦ ਨੂੰ ਪਤਾ ਲੱਗ ਗਈ। ਉਸ ਨੇ ਪਿਤਾ ਨੂੰ ਕਿਹਾ ਕਿ ਤੁਸੀਂ ਮੇਰੇ ਈਰਖਾਲੂਆਂ ਦੀਆਂ ਗੱਲਾਂ ਸੁਣ.ਕੇ ਮੈਨੂੰ ਪਰੇਸ਼ਾਨ ਅਤੇ ਬੇਇੱਜ਼ਤ ਕਰ ਰਹੇ ਹੋ। ਤੁਸੀਂ ਉਨ੍ਹਾਂ ਸੱਭ ਦੋਸ਼ਾਂ ਦੀ ਜਾਂਚ ਕਿਉਂ ਨਹੀਂ ਕਰਵਾ ਲੈਂਦੇ। ਪ੍ਰੰਤੂ ਹਸਨ ਨੇ ਇਹ ਕੰਮ ਨਹੀਂ ਕਰਨਾ ਸੀ ਇਸ ਕਰਕੇ ਪਿਓ ਪੁੱਤਰ 'ਚ ਰੋਹ ਆ ਗਿਆ। ਦੋਹਾਂ ਵਿਚਕਾਰ ਨਫ਼ਰਤ ਦੀ ਖਾਈ ਤਿਆਰ ਹੋਣ ਲੱਗ ਪਈ।

ਇਥੇ ਹਸਨ ਖਾਨ ਦੀ ਤਾਰੀਫ਼ ਵਿਚ ਇਕ ਗੱਲ ਕਹਿਣੀ ਬੜੀ ਜ਼ਰੂਰੀ ਹੈ ਕਿ ਉਸ ਨੇ ਫਰੀਦ ਨੂੰ ਸਾਫ਼ ਸਾਫ਼ ਕਹਿ ਦਿੱਤਾ, "ਮੈਂ ਕਿਨ੍ਹਾਂ ਕਾਰਨਾ ਵੱਸ ਹੋ ਗਿਆ ਹਾਂ। ਮੈਂ ਸਮਝਦਾ ਹਾਂ ਕਿ ਸੁਲੇਮਾਨ ਅਤੇ ਉਸ ਦੇ ਭਰਾ ਨਾਲਾਇਕ ਹਨ ਅਤੇ ਤੁਹਾਡਾ ਉਨ੍ਹਾਂ ਨਾਲ ਕੋਈ ਮੁਕਾਬਲਾ ਨਹੀਂ ਪ੍ਰੰਤੂ ਦਿਨ ਰਾਤ ਦੀ ਪਰੇਸ਼ਾਨੀ

ਤੋਂ ਬਚਣ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਮੈਂ ਕੁਝ ਦਿਨਾਂ ਲਈ ਪਰਗਨਿਆਂ ਦਾ ਇੰਤਜ਼ਾਮ ਉਨ੍ਹਾਂ ਦੇ ਹੱਥ ਦੇ ਦਿਆਂ। "ਫ਼ਰੀਦ ਖਾਨ ਨੇ ਆਪਣੇ ਪਿਤਾ ਦੀ ਇਹ ਹਾਲਤ ਦੇਖ ਕੇ ਐਲਾਨ ਕੀਤਾ, "ਇਹ ਦੋਵੇਂ ਪਰਗਨੇ ਮੇਰੇ ਪਿਤਾ ਦੀ ਸੰਪਤੀ ਹਨ ਅਤੇ ਆਪਣੀ ਮਰਜ਼ੀ ਅਨੁਸਾਰ ਉਹ ਕਿਸੇ ਨੂੰ ਸ਼ਾਸਕ ਨਿਯੁੱਕਤ ਕਰ ਸਕਦੇ ਹਨ।"[5] ਸਮਝੌਤੇ ਦੀ ਕੋਈ ਆਸ਼ਾ ਨਾ ਰਹੀ। ਸੰਬੰਧੀਆਂ ਅਤੇ ਮਿੱਤਰਾਂ ਦੇ ਸਮਝੌਤਾ ਕਰਾਉਣ ਦੇ ਯਤਨ ਵਿਅਰਥ ਸਿੱਧ ਹੋਏ।

---

5. —ਉਹੀ—

# 4. ਜੀਵਨ ਦਾ ਆਰੰਭ

ਆਪਣੇ ਗੌਰਵ ਨੂੰ ਕਾਇਮ ਰਖਦਿਆਂ ਉਸਨੇ ਆਪਣੀ ਇੱਛਾ ਨਾਲ ਸ਼ਾਸਨ ਦਾ ਕੰਮ ਤਿਆਗ ਦਿੱਤਾ। ਖੁਦ ਜੀਵਨ ਜੀਉਣ ਦਾ ਰਾਹ ਅਖ਼ਤਿਆਰ ਕਰ ਲਿਆ। ਉਸ ਨੇ ਸਰਦਾਰਾਂ ਅਤੇ ਸੈਨਿਕਾਂ ਦੀ ਮਦਦ ਨਾਲ ਆਪਣੀ ਗੱਦੀ ਕਾਇਮ ਰੱਖਣ ਦੀ ਜ਼ਰਾ ਵੀ ਕੋਸ਼ਿਸ਼ ਨਹੀਂ ਕੀਤੀ। ਉਸ ਨੇ ਇਰਾਦਾ ਕਰ ਲਿਆ ਕਿ ਉਹ ਹੁਣ ਆਜ਼ਾਦ ਢੰਗ ਨਾਲ ਕੰਮ ਕਰੇਗਾ। ਅਨੁਕੂਲ ਅਤੇ ਉਚਿਤ ਸਮਾਂ ਦੇਖ ਕੇ ਉਸ ਨੇ ਸਹਸਰਾਮ ਦੇ ਪਰਗਨਿਆਂ ਨੂੰ ਮੁੜ ਹਾਸਲ ਕਰਨ ਦਾ ਸੰਕਲਪ ਲਿਆ।

ਪਿਤਾ ਕੋਲੋਂ ਕਿਸੇ ਵੀ ਤਰ੍ਹਾਂ ਦੀ ਹਮਦਰਦੀ ਮਿਲਣ ਦੀ ਆਸ ਛੱਡ ਕੇ ਉਹ ਆਪਣੇ ਸੱਜਣਾਂ ਮਿੱਤਰਾਂ ਤੋਂ ਆਗਿਆ ਲੈ ਕੇ ਕਾਨ੍ਹਪੁਰ ਦੇ ਰਸਤੇ ਆਗਰੇ ਵੱਲ ਤੁਰ ਪਿਆ। ਉਨ੍ਹੀਂ ਦਿਨੀਂ ਕਾਨ੍ਹਪੁਰ ਦਾ ਪਰਗਨਾਂ ਅਜੀਮ ਹਮਾਯੂੰ ਸਰਵਾਨੀ ਦੀ ਜਗੀਰ ਵਿਚ ਸ਼ਾਮਲ ਸੀ ਅਤੇ ਸੈਨਿਕ ਇਸ ਪਰਗਨੇ ਦੇ ਨੇੜੇ-ਤੇੜੇ ਵੱਸੇ ਹੋਏ ਸਨ। ਕਾਨ੍ਹਪੁਰ ਵਿਚ ਮੀਆਂ ਹਸਨ ਦੇ ਸੰਬੰਧੀ ਕੁਝ 'ਸਰਵਾਨੀਆਂ' ਨੇ ਉਸ ਦੀ ਬੜੀ ਆਓਭਗਤ ਕੀਤੀ। ਇਨ੍ਹਾਂ ਸਰਵਾਨੀਆਂ ਵਿਚੋਂ ਇਕ ਸੂਰ ਵੀ ਸੀ ਜਿਸ ਦਾ ਨਾਂ ਸੀ ਇਸਮਾਈਲ। ਫਰੀਦ ਦੇ ਕਹਿਣ ਉੱਤੇ ਇਸਮਾਈਲ ਉਸ ਨਾਲ ਚੱਲਣ ਲਈ ਤਿਆਰ ਹੋ ਗਿਆ।

ਫਰੀਦ ਨਾਲ ਉਸ ਦਾ ਭਰਾ ਵੀ ਸੀ। ਉਸ ਸਮੇਂ ਆਗਰਾ ਉੱਤਰੀ ਭਾਰਤ ਦਾ ਰਾਜਨੀਤਕ ਕੇਂਦਰ ਸੀ। ਸੁਲਤਾਨ ਸਿਕੰਦਰ ਦੇ ਸਮੇਂ ਹੀ ਆਗਰੇ ਨੇ ਰਾਜਧਾਨੀ ਦਾ ਰੂਪ ਧਾਰਨ ਕਰ ਲਿਆ ਸੀ। ਉਸ ਦਾ ਪੁੱਤਰ ਸੁਲਤਾਨ ਇਬ੍ਰਾਹੀਮ 1517 ਵਿਚ ਸਿੰਘਾਸਨ ਉੱਤੇ ਬੈਠਾ। ਫਰੀਦ ਨੇ ਆਗਰੇ ਪੁੱਜ ਕੇ ਇਬ੍ਰਾਹੀਮ ਦੇ ਮੁੱਖ ਸਲਾਹਕਾਰ ਅਤੇ ਸ਼ਕਤੀਸ਼ਾਲੀ ਅਮੀਰ ਦੌਲਤ ਖਾਨ ਦੀ ਨੌਕਰੀ ਕਰ ਲਈ। ਕੁਝ ਹੀ ਦਿਨਾਂ ਵਿਚ ਉਸ ਦਾ ਮਾਲਕ ਉਸ ਦੇ ਗੁਣ ਅਤੇ ਯੋਗਤਾ ਤੋਂ ਪ੍ਰਭਾਵਿਤ ਹੋ ਗਿਆ। ਉਸ ਵੇਲੇ ਤੱਕ ਮੀਆਂ ਹਸਨ ਦੀ ਮੌਤ ਹੋ ਚੁੱਕੀ ਸੀ।

ਦੌਲਤ ਖਾਨ ਨੇ ਸੁਲਤਾਨ ਨੂੰ ਸਿਫ਼ਾਰਿਸ਼ ਕੀਤੀ ਕਿ ਹਸਨ ਦੀ ਜਾਗੀਰ ਫਰੀਦ ਦੇ ਨਾਂ ਕਰ ਦਿੱਤੀ ਜਾਵੇ। ਸੁਲਤਾਨ ਨੇ ਇਹ ਗੱਲ ਮੰਨ ਲਈ। ਸੰਨ 1520 ਨੂੰ

ਸ਼ਾਹੀ ਫਰਮਾਨ ਲੈ ਕੇ ਫਰੀਦ ਸਹਸਰਾਮ ਵਾਪਸ ਪਰਤਿਆ । ਉਸ ਦੇ ਰਿਸ਼ਤੇਦਾਰ, ਸੈਨਿਕ ਅਤੇ ਲੋਕ ਬੜੇ ਖ਼ੁਸ਼ ਸਨ । ਫਰੀਦ ਦਾ ਮਤਰੇਆ ਭਰਾ ਸੁਲੇਮਾਨ ਚੌਂਦ ਪਰਗਨੇ ਦੇ ਗਵਰਨਰ ਮੁਹੰਮਦ ਖਾਨ ਸੂਰ ਦੀ ਸ਼ਰਣ ਵਿਚ ਆ ਗਿਆ ।

ਮੁਹੰਮਦ ਖਾਨ ਸੂਰ ਬੜਾ ਸ਼ਕਤੀਸ਼ਾਲੀ ਸ਼ਾਸਕ ਸੀ । ਉਸ ਕੋਲ ਪੰਦਰ੍ਹਾਂ ਸੌ ਘੋੜਸਵਾਰ ਤਨਖਾਈਏ ਸਨ । ਉਸ ਨੇ ਸੁਲੇਮਾਨ ਨੂੰ ਮਦਦ ਕਰਨ ਦਾ ਵਚਨ ਦਿੱਤਾ । ਉਸ ਨੇ ਫਰੀਦ ਨੂੰ ਧਮਕੀ ਦਿੱਤੀ ਕਿ ਉਹ ਉਥੋਂ ਦੌੜ ਜਾਵੇ ਨਹੀਂ ਤਾਂ ਉਹ ਉਸ ਉਤੇ ਹਮਲਾ ਕਰ ਦੇਵੇਗਾ । ਫਰੀਦ ਨੇ ਜਿਸ ਸੁਲਤਾਨ ਇਬ੍ਰਾਹੀਮ ਦੀ ਮਦਦ ਨਾਲ ਜਾਗੀਰ ਪ੍ਰਾਪਤ ਕੀਤੀ ਸੀ ਉਸ ਦਾ ਰਾਜ ਕਮਜ਼ੋਰ ਹੋ ਗਿਆ । ਪੂਰਬੀ ਪ੍ਰਾਂਤ ਦੇ ਕਈ ਗਵਰਨਰਾਂ ਨੇ ਵਿਦ੍ਰੋਹ ਕਰ ਦਿੱਤਾ । ਇਸ ਵਿਚ ਅਵਧ ਦੇ ਮੈਰੂਫ਼ ਫਾਰਮੂਲੀ, ਗਾਜ਼ੀਪੁਰ ਦੇ ਨਸੀਰ ਖਾਨ ਲੋਹਾਨੀ ਅਤੇ ਬਿਹਾਰ ਦੇ ਦਰਿਆ ਖਾਨ ਲੋਹਾਨੀ ਮੁੱਖ ਸਨ । ਇਨ੍ਹਾਂ ਵਿਦ੍ਰੋਹੀਆਂ ਦਾ ਸਰਦਾਰ ਦਰਿਆ ਖਾਨ ਸੀ । ਵਿਦ੍ਰੋਹੀਆਂ ਨੇ ਬਿਹਾਰ ਤੋਂ ਜੌਨਪੁਰ ਤੱਕ ਦੇ ਖੇਤਰ ਉੱਤੇ ਕਬਜ਼ਾ ਕਰ ਲਿਆ । ਦਰਿਆ ਖਾਨ ਨੇ ਬਿਹਾਰ ਨਗਰ ਵਿਚ ਆਪਣਾ ਰਾਜ ਕਾਇਮ ਕਰ ਲਿਆ । ਪਰ, ਉਸ ਦੀ ਮੌਤ ਕੁਝ ਹੀ ਮਹੀਨੇ ਬਾਅਦ ਹੋ ਗਈ । ਫਿਰ ਉਸ ਦੇ ਯੋਗ ਪੁੱਤਰ ਬਹਰ ਖਾਨ ਨੇ ਆਪਣੇ ਆਪ ਨੂੰ ਸੁਤੰਤਰ ਸਮਰਾਟ ਐਲਾਨ ਕਰ ਦਿੱਤਾ ।

ਫਰੀਦ ਖਾਨ ਦੇ ਪਰਗਨੇ ਇਸੇ ਹੀ ਸਾਮਰਾਜ ਵਿਚ ਆਉਂਦੇ ਸਨ । ਉਸ ਨੇ ਸਮਝ ਲਿਆ ਕਿ ਸੁਲਤਾਨ ਦਾ ਫਰਮਾਨ ਇਥੇ ਨਹੀਂ ਚੱਲੇਗਾ, ਇਸ ਕਰਕੇ 1522 ਵਿਚ ਲੱਗਭਗ ਉਹ ਬਹਰ ਖਾਨ ਦੇ ਨਾਲ ਜਾ ਰਲਿਆ ।

ਜਦੋਂ ਦੀ ਇਹ ਗੱਲ ਹੈ ਉਸ ਵੇਲੇ ਸੁਲਤਾਨ ਇਬ੍ਰਾਹੀਮ ਪਾਣੀਪਤ ਦੀ ਲੜਾਈ ਵਿਚ ਬਾਬਰ ਦੇ ਹੱਥੋਂ ਮਰ ਚੁੱਕਾ ਸੀ ਅਤੇ ਬਾਬਰ ਨੇ ਸਮਰਾਟ ਦੇ ਰੂਪ ਵਿਚ ਦਿੱਲੀ ਉੱਤੇ ਅਧਿਕਾਰ ਬਣਾ ਲਿਆ ਸੀ ।

ਫਰੀਦ ਨੂੰ ਜੋ ਕਿ ਜਮਾਂਦਰੂ ਹੀ ਮਿਹਨਤੀ, ਸਵਾਮੀ ਭਗਤ ਸੀ ਇਹ ਫੈਸਲਾ ਕਰਨ ਵਿਚ ਦੇਰ ਨਾ ਹੋਈ ਕਿ ਉਸ ਦਾ ਕਲਿਆਣ ਬਹਰ ਖਾਨ ਦੀ ਸੇਵਾ ਕਰਨ ਵਿਚ ਹੀ ਹੈ ਅਤੇ ਉਸ ਦਾ ਭਵਿੱਖ ਉੱਜਲ ਬਣ ਸਕਦਾ ਹੈ । ਬਹਰ ਖਾਨ ਨੂੰ ਵੀ ਅੰਦਾਜ਼ਾ ਲਾਉਣ ਵਿਚ ਦੇਰੀ ਨਾ ਹੋਈ ਕਿ ਇਹ ਸੇਵਕ ਅਸਲ ਵਿਚ ਸੁਆਮੀਭਗਤ, ਲਾਇਕ, ਮਿਹਨਤੀ ਅਤੇ ਸਭ ਤਰ੍ਹਾਂ ਭਰੋਸੇਯੋਗ ਹੈ । ਦੋਹਾਂ ਵਿਚ ਮਿੱਤਰਤਾ ਵਧਦੀ ਗਈ ਅਤੇ ਉਹ ਪੂਰੇ ਬਿਹਾਰ ਵਿਚ ਚਰਚਿਤ ਹੋਣ ਲੱਗੇ । ਉਦੋਂ ਤੱਕ ਬਹਰ ਖਾਨ ਨੇ ਆਪਣੇ ਆਪ ਨੂੰ 'ਸੁਲਤਾਨ ਮੁਹੰਮਦ' ਦੀ ਉਪਾਧੀ ਨਾਲ ਸਮਰਾਟ ਹੋਣ ਦਾ ਐਲਾਨ ਕਰ ਦਿੱਤਾ ਸੀ । ਉਸ ਦੇ ਨਾਂ ਦੇ ਸਿੱਕੇ ਢਾਲੇ ਜਾਣ ਲੱਗੇ ।

ਬਹਰ ਖਾਨ ਦੇ ਨਾਲ ਇਕ ਵਾਰ ਫਰੀਦ ਸ਼ਿਕਾਰ ਖੇਡਣ ਗਿਆ ਤਾਂ ਸ਼ੇਰ ਦਾ ਸਾਹਮਣਾ ਹੁੰਦੇ ਹੀ ਫਰੀਦ ਨੇ ਪਹਿਲੇ ਹੀ ਵਾਰ ਨਾਲ ਸ਼ੇਰ ਨੂੰ ਚਿੱਤ ਕਰ ਦਿੱਤਾ । ਇਸ ਤੋਂ ਬਹਰ ਖਾਨ ਏਨਾ ਪ੍ਰਭਾਵਿਤ ਹੋਇਆ ਕਿ ਫਰੀਦ ਨੂੰ ਉਸ ਨੇ ਆਪਣੇ

ਪੁੱਤਰ ਜਲਾਲ ਖਾਨ ਦਾ ਅੰਗਰੱਖਿਅਕ ਅਤੇ ਅਧਿਆਪਕ ਰੱਖ ਲਿਆ ਅਤੇ 'ਸ਼ੇਰ ਖਾਨ' ਦੀ ਉਪਾਧੀ ਨਾਲ ਸਨਮਾਨਿਤ ਕੀਤਾ। ਕਾਫੀ ਦਿਨਾਂ ਤੱਕ ਇਸ ਪਦ ਉੱਤੇ ਕੰਮ ਕਰਨ ਦੇ ਪਿੱਛੋਂ ਕੁਝ ਦਿਨਾਂ ਦੀ ਛੁੱਟੀ ਲੈ ਕੇ ਸ਼ੇਰ ਖਾਨ ਆਪਣੇ ਪਰਗਨਿਆਂ ਨੂੰ ਦੇਖਣ ਲਈ ਗਿਆ। ਸ਼ੇਰ ਖਾਨ ਨੇ ਬਹਰ ਖਾਨ ਤੋਂ ਉਸ ਸਮੇਂ ਛੁੱਟੀ ਮੰਗੀ ਜਦੋਂ ਉਹ ਬਕਸਰ ਵਿਚ ਸੀ। ਸਮਰਾਟ ਬਣੇ ਹੋਏ ਬਾਬਰ ਦੇ ਪੂਰਬ ਵਲ ਵੱਧਣ ਦੀ ਆਸ਼ੰਕਾ ਨਾਲ ਸੁਲਤਾਨ ਮੁਹੰਮਦ ਨੇ ਕਨੌਜ ਤੱਕ ਧਾਵਾ ਬੋਲ ਦਿੱਤਾ। ਜਦੋਂ ਉਸ ਨੂੰ ਇਸ ਗੱਲ ਦਾ ਯਕੀਨ ਹੋ ਗਿਆ ਕਿ ਵਰਖਾ ਰੁੱਤ ਸ਼ੁਰੂ ਹੋ ਜਾਣ ਕਰਕੇ ਹੁਣ ਬਾਬਰ ਅੱਗੇ ਨਹੀਂ ਵਧੇਗਾ ਤਾਂ ਸੁਲਤਾਨ ਮੁਹੰਮਦ ਬਿਹਾਰ ਪਰਤਿਆ। ਉਦੋਂ ਸ਼ੇਰ ਖਾਨ ਨੇ ਛੁੱਟੀ ਲਈ ਸੀ ਅਤੇ ਉਸ ਨੂੰ ਕਿਸੇ ਕਾਰਨ ਕਰਕੇ ਪਰਤਣ ਵਿਚ ਦੇਰ ਹੋ ਗਈ ਸੀ। ਇਧਰ ਇਹ ਹਾਲਤ ਸੀ, ਉਧਰ ਮੁਗ਼ਲ ਵਧਦੇ ਆ ਰਹੇ ਸਨ। ਕੁਝ ਵਿਸ਼ਵਾਸਘਾਤੀ ਅਫਗਾਨ ਸਰਦਾਰਾਂ ਨੇ—ਜਿਨ੍ਹਾਂ ਵਿਚ 'ਬਯਾਜੀਦ ਫਾਰਮੂਲੀ' ਅਤੇ 'ਮੁਹੰਮਦ ਖਾਨ ਨੂਹਾਨੀ' ਮੁੱਖ ਸਨ ਉਨ੍ਹਾਂ ਨੇ ਸੱਦਾ ਦਿੱਤਾ। ਹਮਾਯੂੰ ਦੀ ਸਰਦਾਰੀ ਹੇਠ ਮੁਗ਼ਲਾਂ ਦਾ ਇਹ ਹਮਲਾ ਆਰੰਭ ਹੋਇਆ ਅਤੇ ਪੰਜਾਂ ਹੀ ਮਹੀਨਿਆਂ ਵਿਚ ਕਨੌਜ ਤੋਂ ਬਲੀਆ ਤੱਕ ਦੇ ਇਲਾਕੇ ਉਤੇ ਮੁਗ਼ਲਾਂ ਨੇ ਕਬਜ਼ਾ ਕਰ ਲਿਆ। ਸੁਲਤਾਨ ਮੁਹੰਮਦ ਦੇ ਦੋਹਾਂ ਪ੍ਰਧਾਨ ਸਹਾਇਕਾਂ—ਮੌਰੂਫ ਫਾਰਮੂਲੀ ਅਤੇ ਨਸੀਰ ਖਾਨ ਨੂਹਾਨੀ ਨੂੰ ਕੱਢ ਕੇ ਹਮਾਯੂੰ ਨੇ ਬਯਾਜੀਦ ਅਤੇ ਮੁਹੰਮਦ ਖਾਨ ਨੂੰ ਕ੍ਰਮਵਾਰ ਅਵਧ ਅਤੇ ਗਾਜੀਪੁਰ ਦਾ ਗਵਰਨਰ ਨਿਯੁਕਤ ਕਰ ਦਿੱਤਾ ਅਤੇ ਮਦਦ ਲਈ ਜੌਨਪੁਰ ਵਿਚ ਸੁਲਤਾਨ ਜੁਨੈਦ ਬਾਰਲਸ ਨੂੰ ਮੁਗ਼ਲ ਸੈਨਾ ਦੇ ਨਾਲ ਵਾਇਸਰਾਏ ਬਣਾ ਦਿੱਤਾ।

ਐਸੀ ਹਾਲਤ ਵਿਚ ਸ਼ੇਰ ਖਾਨ ਨੂੰ ਦੇਰ ਨਾਲ ਪਰਤਦਿਆਂ ਦੇਖ ਸੁਲਤਾਨ ਮੁਹੰਮਦ ਦੇ ਦਿਲ ਵਿਚ ਕੁਝ ਸ਼ੱਕ ਹੋਇਆ। ਸ਼ੇਰ ਖਾਨ ਦੇ ਦੁਸ਼ਮਣ ਮੁਹੰਮਦ ਸੂਰ ਨੇ ਮੌਕਾ ਮਿਲਦੇ ਹੀ ਸੁਲਤਾਨ ਕੋਲ ਸ਼ੇਰ ਖਾਨ ਦੀ ਸ਼ਿਕਾਇਤ ਕੀਤੀ ਅਤੇ ਜਾਗੀਰ ਖੋਹ ਕੇ ਸੁਲੇਮਾਨ ਨੂੰ ਦੇਣ ਲਈ ਅਰਜ਼ ਕੀਤੀ। ਸੁਲਤਾਨ ਨੇ ਜਾਗੀਰ ਖੋਹਣੀ ਤਾਂ ਨਾ ਮੰਨੀ ਪਰ ਮੁਹੰਮਦ ਖਾਨ ਨੂੰ ਸੁਲੇਮਾਨ ਅਤੇ ਸ਼ੇਰ ਖਾਨ ਦੇ ਵਿਚਕਾਰ ਪੰਚ ਬਣਾ ਕੇ ਘੱਲਿਆ। ਸ਼ੇਰ ਖਾਨ ਨੂੰ ਜਦੋਂ ਇਹ ਸਭ ਪਤਾ ਲੱਗਾ ਤਾਂ ਉਹ ਬੜਾ ਗੁੱਸੇ ਵਿਚ ਆਇਆ ਅਤੇ ਸਖਤ ਜੁਆਬ ਦਿੱਤਾ, ਜਿਸ ਨਾਲ ਮੁਹੰਮਦ ਖਾਨ ਗੁੱਸੇ ਵਿਚ ਆ ਗਿਆ ਅਤੇ ਉਸ ਨੇ ਸ਼ੇਰ ਖਾਨ ਉਤੇ ਹਮਲਾ ਕਰ ਦਿੱਤਾ। ਮੁਗ਼ਲ ਗਵਰਨਰ ਦੇ ਆਸਰੇ ਹੇਠ ਕੋਈ ਚਾਰਾ ਨਾ ਦੇਖ ਕੇ ਸ਼ੇਰ ਖਾਨ ਨੇ ਆਪਣੇ ਭਰਾ ਨਿਜ਼ਾਮ ਦੀ ਸਲਾਹ ਨਾਲ ਸੁਲਤਾਨ ਜੁਨੈਦ ਬਾਰਲਸ ਦਾ ਆਸਰਾ ਲੈਣ ਦਾ ਮਨ ਬਣਾ ਲਿਆ। ਪਹਿਲਾਂ ਉਸ ਨੇ ਬਨਾਰਸ ਜਾ ਕੇ ਸੁਲਤਾਨ ਜੁਨੈਦ ਬਾਰਲਸ ਦੀ ਸੇਵਾ ਵਿਚ ਆਦਮੀ ਭੇਜਿਆ, ਜਦੋਂ ਉਥੋਂ ਰੱਖਿਆ ਦਾ ਕੌਲ ਮਿਲ ਗਿਆ ਤਾਂ ਜੌਨਪੁਰ ਪੁੱਜਾ ਅਤੇ ਆਸਰਾ ਲਿਆ। ਇਹ ਘਟਨਾ 1527 ਦੇ ਸ਼ੁਰੂ ਦੀ ਹੈ।

ਕਨਵਾ ਦੇ ਯੁੱਧ (ਮਾਰਚ 1527) ਦੇ ਬਾਅਦ ਸੁਲਤਾਨ ਜੁਨੈਦ ਬਾਰਲਸ ਨੇ

ਬਾਬਰ ਨੂੰ ਮਿਲਣ ਲਈ ਆਗਰੇ ਦੀ ਯਾਤਰਾ ਕੀਤੀ। ਸ਼ੇਰ ਖਾਨ ਵੀ ਸੁਲਤਾਨ ਦੇ ਨਾਲ ਗਿਆ। ਉਥੇ ਸੁਲਤਾਨ ਜੁਨੈਦ ਨੇ ਆਪਣੇ ਭਰਾ ਅਤੇ ਬਾਬਰ ਦੇ ਮੰਤਰੀ ਮੀਰ ਖ਼ਲੀਫ਼ਾ ਨੂੰ ਕਹਿ ਕੇ ਉਸ ਨੂੰ ਬਾਬਰ ਦੀ ਫ਼ੌਜ ਵਿਚ ਭਰਤੀ ਕਰਵਾ ਦਿੱਤਾ। ਜਦੋਂ 1528 ਦੇ ਅੱਧ ਵਿਚ ਬਾਬਰ ਨੇ ਪੂਰਬੀ ਪ੍ਰਾਂਤਾਂ ਉੱਤੇ ਹਮਲਾ ਕੀਤਾ ਤਾਂ ਸ਼ੇਰ ਖਾਨ ਉਸ ਦੇ ਨਾਲ ਸੀ। ਇਸੇ ਹਮਲੇ ਵਿਚ ਸ਼ੇਰ ਖਾਨ ਨੂੰ ਪੁਰਸਕਾਰ ਰੂਪ ਵਿਚ ਉਸ ਦੀ ਜਾਗੀਰ ਮਿਲ ਗਈ।

# 5. ਬਾਬਰ ਨਾਲ ਸੰਪਰਕ ਅਤੇ ਵਿਰੋਧ

ਸ਼ੇਰ ਖਾਨ ਨੂੰ ਆਪਣਿਆਂ ਪਰਗਨਿਆਂ ਦੇ ਇਲਾਵਾ ਸਹਸਰਾਮ ਤੋਂ 43 ਮੀਲ ਪੱਛਮ ਵੱਲ ਚੌਂਧ ਅਤੇ ਦੂਸਰੇ ਸਰਕਾਰੀ ਪਰਗਨੇ ਵੀ ਮਿਲ ਗਏ। ਹੁਣ ਸ਼ੇਰ ਖਾਨ ਨੇ ਆਪਣੇ ਅਨੇਕ ਅਫ਼ਗਾਨ ਭਰਾਵਾਂ ਨੂੰ ਜੋ ਪਹਾੜੀਆਂ ਵਿਚ ਜਾ ਲੁਕੇ ਸਨ ਜਾਗੀਰਾਂ ਦੇ ਵਾਧੇ ਦਾ ਅਤੇ ਹੋਰ ਅਨੇਕਾਂ ਲਾਲਚ ਦੇ ਕੇ ਵਾਪਸ ਆਪਣੇ ਦਰਬਾਰ ਵਿਚ ਬੁਲਾਇਆ। ਉਸ ਨੇ ਉਨ੍ਹਾਂ ਨੂੰ ਆਪਣੇ ਖੇਤਰ ਵਿਚ ਹੋਣ ਵਾਲੇ ਲਾਭ ਦੇ ਭਾਗੀ ਬਣਨ ਲਈ ਸੱਦਾ ਵੀ ਦਿੱਤਾ ਅਤੇ ਸੰਕਟ ਦੇ ਸਮੇਂ ਆਤਮ ਸਨਮਾਨ ਲਈ ਡੱਟਣ ਦੀ ਜ਼ਰੂਰਤ ਵੀ ਦੱਸੀ। ਇਸ ਵਿਚ ਉਸ ਨੂੰ ਸਫਲਤਾ ਮਿਲੀ ਅਤੇ ਅਨੇਕ ਅਫ਼ਗਾਨ ਉਸ ਦੀ ਸੈਨਾ ਵਿਚ ਆ ਗਏ। ਇਸ ਤਰ੍ਹਾਂ ਉਸ ਦੀ ਫ਼ੌਜ ਵੱਧ ਗਈ। ਉਸ ਨੇ ਚੌਂਧ ਦੇ ਪੁਰਾਣੇ ਸ਼ਾਸਕ ਮੁਹੰਮਦ ਖਾਨ ਸੂਰ ਨੂੰ ਜੋ ਬਾਬਰ ਦੇ ਹਮਲੇ ਸਮੇਂ ਜਾਗੀਰ ਛੱਡ ਕੇ ਦੌੜ ਗਿਆ ਸੀ, ਸਜ਼ਾਤੀ ਹੋਣ ਦੇ ਨਾਤੇ ਆਪਸ ਵਿਚ ਮਿਲ ਕੇ ਕੰਮ ਕਰਨ ਦਾ ਮਹੱਤਵ ਸਮਝਾਇਆ ਅਤੇ ਲਿਖਿਆ ਕਿ ਆਪਣੇ ਪਰਗਨੇ ਦਾ ਸ਼ਾਸਨ ਸੰਭਾਲੇ। ਉਸ ਨੇ ਮੁਹੰਮਦ ਖਾਨ ਦੀ ਗੱਲ ਮੰਨ ਲਈ। ਇਸ ਦਾ ਸਿੱਟਾ ਇਹ ਹੋਇਆ ਕਿ ਸ਼ੇਰ ਖਾਨ ਦਾ ਇਕ ਐਸਾ ਦੁਸ਼ਮਣ ਘਟ ਗਿਆ ਜਿਸ ਤੋਂ ਉਸ ਨੂੰ ਬਹੁਤਾ ਖ਼ਤਰਾ ਸੀ, ਏਨਾ ਹੀ ਨਹੀਂ ਉਹ ਉਸ ਦਾ ਉਮਰ ਭਰ ਲਈ ਅਹਿਸਾਨਮੰਦ ਵੀ ਹੋ ਗਿਆ।

ਮੁਗਲ ਦਰਬਾਰ ਵਿਚ ਸ਼ੇਰ ਖਾਨ ਦੀ ਧਾਂਕ ਜੰਮਦੀ ਗਈ। ਉਹ ਮੁਗਲਾਂ ਦੀ ਸੈਨਿਕ ਵਿਵਸਥਾ, ਸ਼ਾਸਨ ਪ੍ਰਬੰਧ, ਆਚਾਰ-ਵਿਚਾਰ ਅਤੇ ਚਰਿੱਤਰ ਵਿਸ਼ੇਸ਼ਤਾਵਾਂ ਦਾ ਗਿਆਨ ਪ੍ਰਾਪਤ ਕਰਨ ਲੱਗਾ। ਪਰ ਮੁਗਲਾਂ ਦੀ ਵਿਵਸਥਾ ਤੋਂ ਉਹ ਪ੍ਰਭਾਵਿਤ ਨਾ ਹੋਇਆ। ਉਹ ਅਫ਼ਗਾਨਾਂ ਵਿਚ ਕਿਹਾ ਕਰਦਾ ਸੀ, "ਜੇਕਰ ਤਕਦੀਰ ਨੇ ਮੇਰਾ ਸਾਥ ਦਿੱਤਾ ਤਾਂ ਮੈਂ ਇਕ ਦਿਨ ਮੁਗਲਾਂ ਨੂੰ ਭਾਰਤ ਵਿਚੋਂ ਸੱਚਮੁਚ ਭਜਾ ਦੇਵਾਂਗਾ।" ਜਦੋਂ ਸ਼ੇਖ ਮੁਹੰਮਦ ਵਰਗੇ ਲੋਕਾਂ ਨੇ ਵੀ ਉਸ ਨੂੰ ਐਸੀ ਸ਼ੇਖ਼ੀ ਨਾ ਮਾਰਨ ਦੀ ਸਲਾਹ ਦਿੱਤੀ ਤਾਂ ਉਸ ਨੇ ਦ੍ਰਿੜ੍ਹਤਾ ਨਾਲ ਆਪਣਾ ਸੰਕਲਪ ਦੁਹਰਾਇਆ ਅਤੇ ਅਫ਼ਗਾਨਾਂ ਨੂੰ ਅਪੀਲ ਕੀਤੀ ਕਿ ਆਪਸ ਵਿਚ ਏਕਤਾ ਕਾਇਮ ਰੱਖਣ। ਉਸ ਨੇ ਅਫ਼ਗਾਨਾਂ ਨੂੰ ਕਿਹਾ, "ਮੁਗਲ ਦਰਬਾਰ ਭ੍ਰਿਸ਼ਟਾਚਾਰੀਆਂ ਨਾਲ ਭਰਿਆ ਹੋਇਆ ਹੈ। ਉਨ੍ਹਾਂ ਦੇ

ਆਚਰਣ, ਵਿਹਾਰ, ਅਤੇ ਸੰਗਠਨ ਵਿਚ ਕੋਈ ਅਨੁਸ਼ਾਸਨ ਨਹੀਂ ਹੈ, ਉਹ ਆਪਣੇ ਮੰਤਰੀਆਂ ਦੀ ਸਲਾਹ ਨਾਲ ਚਲਦੇ ਹਨ ਜੋ ਸੈਨਕਾਂ, ਕਿਸਾਨਾਂ ਅਤੇ ਵਿਦ੍ਰੋਹੀ ਜ਼ਿਮੀਦਾਰਾਂ ਤੋਂ ਵੱਢੀ ਲੈਂਦੇ ਹਨ।" ਮੁਗਲਾਂ ਬਾਰੇ ਸ਼ੇਰ ਖਾਨ ਦੇ ਇਹ ਵਿਚਾਰ ਮੁਗਲ ਦਰਬਾਰੀ ਵੀ ਜਾਣ ਗਏ ਸਨ। (ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ)

ਹੋ ਸਕਦਾ ਹੈ ਬਾਬਰ ਨੂੰ ਸ਼ੇਰ ਖਾਨ ਉਤੇ ਜਰਾ ਮਾਸਾ ਸ਼ੱਕ ਹੋ ਗਿਆ ਹੋਵੇ। ਉਸ ਨੇ ਇਕ ਦਿਨ ਇਕ ਦਾਅਵਤ ਦਾ ਆਯੋਜਨ ਕੀਤਾ ਜਿਸ ਵਿਚ ਸ਼ੇਰ ਖਾਨ ਨੂੰ ਵੀ ਸੱਦਿਆ ਗਿਆ ਸੀ। ਬਾਬਰ ਨੇ ਦੇਖਿਆ ਕਿ ਇਕ ਐਸੀ ਸਮੁੱਚੀ ਚੀਜ਼ ਪਰੋਸੀ ਗਈ ਹੈ ਜਿਸ ਨੂੰ ਖਾਣ ਦਾ ਤਰੀਕਾ ਸ਼ੇਰ ਖਾਨ ਨੂੰ ਨਹੀਂ ਆਉਂਦਾ। ਬਾਬਰ ਕੀ ਦੇਖਦਾ ਹੈ ਕਿ ਸ਼ੇਰ ਖਾਨ ਬਿਨਾਂ ਕਿਸੇ ਨੂੰ ਪੁੱਛੇ ਖੰਜਰ ਨਾਲ ਉਸ ਦੇ ਟੁੱਕੜੇ ਕਰਕੇ ਚਮਚ ਨਾਲ ਖਾਣ ਲੱਗ ਪੈਂਦਾ ਹੈ। ਇਹ ਦੇਖ ਕੇ ਬਾਬਰ ਦੀ ਸ਼ੰਕਾ ਹੋਰ ਵੱਧ ਗਈ। ਬਾਬਰ ਨੇ ਦਰਬਾਰੀਆਂ ਨੂੰ ਕਿਹਾ, "ਸ਼ੇਰ ਖਾਨ ਦੇ ਕੰਮਾਂ ਉਤੇ ਨਜ਼ਰ ਰੱਖੋ. ਉਹ ਬੜਾ ਚਾਲਾਕ ਆਦਮੀ ਜਾਪਦਾ ਹੈ। ਉਸ ਦੇ ਚਿਹਰੇ ਉੱਤੇ ਮਾਲਕਾਂ ਵਾਲੇ ਚਿੰਨ੍ਹ ਹਨ। ਮੈਂ ਅਨੇਕ ਅਫ਼ਗਾਨ ਯੋਧੇ ਦੇਖੇ ਹਨ ਪਰ ਕਿਸੇ ਨੇ ਵੀ ਪਹਿਲੀ ਮਿਲਣੀ ਵਿਚ ਮੈਨੂੰ ਏਨਾ ਪ੍ਰਭਾਵਿਤ ਨਹੀਂ ਕੀਤਾ। ਇਸ ਨੂੰ ਬੰਦੀ ਬਣਾ ਲੈਣਾ ਚਾਹੀਦਾ ਹੈ। ਇਸ ਦੇ ਵਡੱਪਣ ਅਤੇ ਮਾਲਿਕਾਨਾ ਚਿੰਨ੍ਹ ਖ਼ਤਰਨਾਕ ਸਾਬਤ ਹੋ ਸਕਦੇ ਹਨ।"[1] ਪਰ ਬਾਬਰ ਨੇ ਮੁੱਖ ਦਰਬਾਰੀ ਦੀ ਸਲਾਹ ਉੱਤੇ ਇਹ ਹੁਕਮ ਰੋਕ ਲਿਆ। ਸ਼ੇਰ ਖਾਨ ਏਨਾ ਚਤੁਰ ਸੀ ਕਿ ਉਸ ਨੇ ਉਥੋਂ ਦੇ ਮਾਹੌਲ ਤੋਂ ਸਹਿਜੇ ਹੀ ਅੰਦਾਜ਼ਾ ਲਾ ਲਿਆ ਕਿ ਉਸ ਦੇ ਖਿਲਾਫ਼ ਕੁਝ ਚਰਚਾ ਹੋ ਰਿਹਾ ਹੈ। ਇਸ ਕਰਕੇ ਉਸ ਨੇ ਖੇਮੇ ਵਿਚ ਪੁੱਜ ਕੇ ਆਪਣੇ ਅਫ਼ਗਾਨ ਸਾਥੀਆਂ ਨੂੰ ਆਪਣੀ ਸ਼ੰਕਾ ਦੱਸੀ ਕਿ ਬਾਬਰ ਦੀ ਬੁਰੀ ਨਜ਼ਰ ਉਸ ਉੱਤੇ ਹੈ ਅਤੇ ਉਸ ਦਾ ਉਥੇ ਰਹਿਣਾ ਖਤਰਨਾਕ ਹੈ। ਇਸ ਕਰਕੇ ਉਹ ਤੁਰੰਤ ਘੋੜੇ ਉੱਤੇ ਸਵਾਰ ਹੋ ਕੇ ਭੱਜ ਗਿਆ। ਬਾਬਰ ਨੂੰ ਸ਼ੇਰ ਖਾਨ ਦੇ ਭੱਜ ਜਾਣ ਦਾ ਸਮਾਚਾਰ ਕੁਝ ਦਿਨਾ ਪਿਛੋਂ ਜਦ ਮਿਲਿਆ ਤਾਂ ਉਸ ਨੇ ਦਰਬਾਰੀਆਂ ਦੀ ਝਾੜ ਕੀਤੀ ਤੇ ਕਿਹਾ. "ਤੁਸੀਂ ਲੋਕਾਂ ਨੇ ਉਸ ਨੂੰ ਭੱਜ ਜਾਣ ਦਿੱਤਾ। ਮੇਰੀ ਸ਼ੰਕਾ ਠੀਕ ਹੀ ਨਿਕਲੀ।" ਸ਼ੇਰ ਖਾਨ ਨੇ ਆਪਣੇ ਪਰਗਨੇ ਪੁੱਜ ਕੇ ਬਾਬਰ ਦੇ ਨਾਂ ਇਕ ਖ਼ੱਤ ਲਿਖਿਆ ਤੇ ਕਿਹਾ ਕਿ ਆਪਣੇ ਪਰਗਨੇ ਮੈਂ ਦੱਸੇ ਬਗੈਰ ਇਸ ਕਰਕੇ ਆ ਗਿਆ ਸਾਂ ਕਿਉਂਕਿ ਮੇਰੇ ਦੁਸ਼ਮਣਾਂ ਦੀ ਬੁਰੀ ਨਜ਼ਰ ਇਧਰ ਸੀ। ਮੈਂ ਅਜੇ ਵੀ ਸਮਰਾਟ ਦਾ ਸੇਵਾਦਾਰ ਹਾਂ ਅਤੇ ਹਰ ਸੇਵਾ ਲਈ ਹਰ ਵੇਲੇ ਤਿਆਰ ਹਾਂ।

ਸ਼ੇਰ ਖਾਨ ਬਿਹਾਰ ਦੇ ਸ਼ਾਸਕ ਸੁਲਤਾਨ ਮੁਹੰਮਦ ਦੇ ਦਰਬਾਰ ਵਿਚ ਚਲਾ ਗਿਆ। ਸੁਲਤਾਨ ਮੁਹੰਮਦ ਨੇ ਬੜੀ ਖੁਸ਼ੀ ਪ੍ਰਗਟ ਕੀਤੀ। ਉਸ ਨੇ ਸ਼ੇਰ ਖਾਨ ਨੂੰ ਆਪਣੇ ਪੁੱਤਰ ਦਾ ਅਧਿਆਪਕ ਨਿਯੁੱਕਤ ਕੀਤਾ। ਸ਼ੇਰ ਖਾਨ ਨੇ ਆਪਣਾ ਇਹ ਨਵਾਂ ਕੰਮ

---

1. ਇਹ ਘਟਨਾ ਦੰਦਕਥਾ ਦੇ ਰੂਪ ਵਿਚ ਪ੍ਰਚਲਤ ਹੈ। ਇਸ ਦਾ ਕੋਈ ਇਤਿਹਾਸਕ ਆਧਾਰ ਨਹੀਂ ਮਿਲਦਾ ਹੈ।

ਬੜੀ ਯੋਗਤਾ ਨਾਲ ਨਿਭਾਇਆ। ਕੁਝ ਦਿਨਾਂ ਪਿਛੋਂ ਸੁਲਤਾਨ ਮੁਹੰਮਦ ਦੀ ਮੌਤ ਹੋ ਗਈ। ਸੁਲਤਾਨ ਮੁਹੰਮਦ ਦੀ ਰਖੈਲ ਦੂਦੀ ਦਾ ਪੁੱਤਰ ਜਲਾਲ ਖਾਨ ਅਤੇ ਸ਼ੇਰ ਖਾਨ ਦਾ ਸ਼ਿਸ਼ ਬਿਹਾਰ ਦਾ ਸ਼ਾਸਕ ਬਣਿਆ। ਦੂਦੀ ਦੀ ਮੌਤ ਦੇ ਬਾਅਦ ਸ਼ੇਰ ਖਾਨ ਨੇ ਜ਼ਲਾਲ ਖਾਨ ਦੇ ਪ੍ਰਤੀਨਿਧ ਦੇ ਰੂਪ ਵਿਚ ਬਿਹਾਰ ਦੇ ਸ਼ਾਸਨ ਦਾ ਸੰਚਾਲਨ 1529 ਈ. ਦੇ ਆਖ਼ਰੀ ਚਰਨ ਵਿਚ ਕੀਤਾ। ਦੂਦੀ ਦੇ ਜੀਵਨ ਕਾਲ ਵਿਚ ਵੀ ਬਿਹਾਰ ਅਤੇ ਆਸ ਪਾਸ ਦੇ ਖੇਤਰ ਦਾ ਸੰਚਾਲਨ ਦੂਦੀ ਵਲੋਂ ਸ਼ੇਰ ਖਾਨ ਹੀ ਕਰਦਾ ਸੀ। ਇਸ ਦੌਰਾਨ ਹਾਜੀਪੁਰ ਦੇ ਸ਼ਾਸਕ ਮਖਦੂਮ ਆਲਮ ਨਾਲ ਸ਼ੇਰ ਖਾਨ ਦੀ ਦੋਸਤੀ ਹੋ ਗਈ। ਮਖਦੂਮ ਆਲਮ ਬੰਗਾਲ ਅਤੇ ਗੌਡ ਦੇ ਰਾਜੇ ਦੇ ਦਰਬਾਰ ਵਿਚ ਇਕ ਸਰਦਾਰ ਸੀ। ਕੁਝ ਸਮੇਂ ਬਾਅਦ ਇਹ ਰਾਜਾ ਮਖਦੂਮ ਆਲਮ ਨਾਲ ਨਾਰਾਜ਼ ਹੋ ਗਿਆ। ਕਿਉਂਕਿ ਇਸ ਨੇ ਰਾਜੇ ਦੀ ਇਸ ਯੋਜਨਾ ਦਾ ਵਿਰੋਧ ਕੀਤਾ ਸੀ ਕਿ ਬਿਹਾਰ ਨੂੰ ਅਫ਼ਗਾਨਾਂ ਤੋਂ ਖੋਹ ਲਿਆ ਜਾਵੇ। ਪਰ ਬੰਗਾਲ ਦੇ ਸ਼ਾਸਕ ਨੇ ਮਖਦੂਮ ਦੇ ਵਿਰੋਧ ਦੀ ਪ੍ਰਵਾਹ ਕੀਤੇ ਬਗੈਰ ਆਪਣੇ ਸੈਨਾਪਤੀ ਕੁਤਬ ਖਾਨ ਨੂੰ ਇਕ ਵੱਡੀ ਸੈਨਾ ਦੇ ਕੇ ਬਿਹਾਰ ਉੱਤੇ ਹਮਲਾ ਕਰਨ ਲਈ ਭੇਜਿਆ। ਇਧਰ ਸ਼ੇਰ ਖਾਨ ਨੇ ਕੋਸ਼ਿਸ਼ ਕੀਤੀ ਕਿ ਬਿਹਾਰ ਤੇ ਬੰਗਾਲ ਵਿਚਕਾਰ ਯੁੱਧ ਨਾ ਹੋਵੇ। ਕੁਤਬ ਖਾਨ ਨੇ ਸ਼ੇਰ ਖਾਨ ਦੀ ਗੱਲ ਨਾ ਮੰਨੀ ਇਸ ਕਰਕੇ ਸ਼ੇਰ ਖਾਨ ਨੇ ਵੀ ਯੁੱਧ ਦੀ ਤਿਆਰੀ ਮੁਕੰਮਲ ਕਰ ਲਈ। ਉਸ ਨੇ ਅਫ਼ਗਾਨ ਸਰਦਾਰਾਂ ਨੂੰ ਕਿਹਾ ਕਿ ਪੱਛਮ ਵਲੋਂ ਮੁਗਲ ਅਤੇ ਪੂਰਬ ਵਲੋਂ ਬੰਗਾਲ ਦੇ ਸ਼ਾਸਕ ਸਾਨੂੰ ਖ਼ਤਮ ਕਰਨਾ ਚਾਹੁੰਦੇ ਹਨ। ਤੁਸੀਂ ਆਪਣੀ ਬੀਰਤਾ ਅਤੇ ਸ਼ਕਤੀ ਨਾਲ ਆਪਣੀ ਰਾਖੀ ਕਰ ਸਕਦੇ ਹੋ। ਅਫ਼ਗਾਨ ਸੈਨਿਕਾਂ ਨੇ ਵਿਸ਼ਵਾਸ ਨਾਲ ਸ਼ੇਰ ਖਾਨ ਦੀ ਮਦਦ ਕਰਨ ਦੀ ਸਹੁੰ ਚੁੱਕੀ। ਲੱਗਭਗ ਸੰਨ 1532 ਈ. ਵਿਚ ਸ਼ੇਰ ਖਾਨ ਨੇ ਉਨ੍ਹਾਂ ਦੀ ਮਦਦ ਨਾਲ ਇਕ ਭਿਅੰਕਰ ਯੁੱਧ ਵਿਚ ਦੁਸ਼ਮਣ ਨੂੰ ਹਾਰ ਦਿੱਤੀ। ਇਸ ਯੁੱਧ ਵਿਚ ਇਸਮਾਈਲ ਖਾਨ ਨੇ ਸ਼ੇਰ ਖਾਨ ਦੀ ਬੜੀ ਮਦਦ ਕੀਤੀ ਸੀ ਅਤੇ ਸ਼ੇਰ ਖਾਨ ਨੇ ਖ਼ੁਸ਼ ਹੋ ਕੇ ਉਸ ਨੂੰ 'ਸ਼ੁਜਾਅਤ ਖਾਨ' ਦੀ ਉਪਾਧੀ ਦਿੱਤੀ। ਯੁੱਧ ਵਿਚੋਂ ਲੁੱਟੇ ਧਨ ਨਾਲ ਸ਼ੇਰ ਖਾਨ ਦੌਲਤ ਵਾਲਾ ਹੋ ਗਿਆ। ਇਸ ਵਿਚੋਂ ਕੋਈ ਹਿੱਸਾ ਉਸ ਨੇ ਲੋਹਾਨੀਆਂ ਨੂੰ ਨਹੀਂ ਦਿੱਤਾ। ਇਸ ਕਰਕੇ ਲੋਹਾਨੀਆਂ ਨੂੰ ਗੁੱਸਾ ਆਉਣਾ ਸੁਭਾਵਿਕ ਸੀ। ਇਹ ਕ੍ਰੋਧ ਅੰਦਰ ਹੀ ਅੰਦਰ ਸੁਲਗਦਾ ਰਿਹਾ।

ਬੰਗਾਲ ਦੇ ਰਾਜਾ ਨੂੰ ਇਹ ਸ਼ੱਕ ਬਣਿਆ ਰਿਹਾ ਕਿ ਮਖਦੂਮ ਆਲਮ ਨੇ ਸ਼ੇਰ ਖਾਨ ਦੀ ਸਹਾਇਤਾ ਕੀਤੀ ਸੀ ਕਿਉਂਕਿ ਉਸ ਨੇ ਉਸ ਉੱਤੇ ਹੱਲਾ ਕਰਨੋਂ ਰੋਕਿਆ ਸੀ ਅਤੇ ਨਾਲ ਹੀ ਸੈਨਾਪਤੀ ਕੁਤਬ ਖਾਨ ਦੀ ਵੀ ਕੋਈ ਸਹਾਇਤਾ ਨਹੀਂ ਕੀਤੀ ਸੀ। ਇਸ ਸ਼ੱਕ ਦੇ ਕਾਰਨ ਉਸ ਨੇ (ਬੰਗਾਲ ਦੇ ਰਾਜੇ ਨੇ) ਮਖਦੂਮ ਆਲਮ ਉੱਤੇ ਹਮਲਾ ਕਰ ਦਿੱਤਾ। ਸ਼ੇਰ ਖਾਨ ਲੋਹਾਨੀਆਂ ਦੇ ਵਿਦ੍ਰੋਹ ਦੇ ਕਾਰਨ ਮਖਦੂਮ ਆਲਮ ਦੀ ਸਹਾਇਤਾ ਲਈ ਨਾ ਜਾ ਸਕਿਆ। ਉਸ ਨੇ ਮਖਦੂਮ ਆਲਮ ਦੀ ਮਦਦ ਲਈ ਆਪਣੇ ਮੀਆਂ ਹਸਨੂ ਨੂੰ ਇਕ ਸੈਨਾ ਦੇ ਕੇ ਘੱਲਿਆ। ਮਖਦੂਮ ਆਲਮ ਨੇ ਸ਼ੇਰ ਖਾਨ ਨੂੰ ਲਿਖਿਆ ਕਿ ਮੈਂ ਯੁੱਧ ਵਿਚ ਲੱਗਾ ਹੋਇਆ ਹਾਂ ਇਸ ਕਰਕੇ ਆਪਣੀ

ਸੰਪਤੀ ਤੇਰੇ ਕੋਲ ਭੇਜ ਰਿਹਾ ਹਾਂ, ਜੇਕਰ ਮੈਂ ਜਿੱਤ ਗਿਆ ਤਾਂ ਆ ਕੇ ਵਾਪਸ ਲੈ ਲਵਾਂਗਾ ਜੇਕਰ ਹਾਰ ਗਿਆ ਤਾਂ ਤੇਰੇ ਕੋਲ ਹੀ ਰਹੇਗੀ। ਦੁਸ਼ਮਣ ਦੇ ਹੱਥ ਲੱਗਣ ਨਾਲੋਂ ਤਾਂ ਤੇਰੇ ਕੋਲ ਹੀ ਪਈ ਰਹੇਗੀ ਤਾਂ ਚੰਗੀ ਗੱਲ ਹੈ। ਮਖਦੂਮ ਲੜਾਈ ਵਿਚ ਹਾਰ ਗਿਆ। ਮੀਆਂ ਹਸਨੂ ਵਾਪਸ ਆ ਗਿਆ। ਮਖਦੂਮ ਦੀ ਸੰਪਤੀ ਵੀ ਸ਼ੇਰ ਖਾਨ ਦੀ ਹੋ ਗਈ।

ਲੋਹਾਨੀ ਇਹ ਦੇਖ ਕੇ ਲੋਹਾ ਲਾਖਾ ਹੋ ਗਿਆ। ਉਸ ਨੇ ਸ਼ੇਰ ਖਾਨ ਨੂੰ ਮਾਰ ਦੇਣ ਦੀ ਸਾਜ਼ਸ ਰਚੀ। ਕਹਿੰਦੇ ਹਨ ਕਿ ਜਲਾਲ ਖਾਨ ਜੋ ਖ਼ੁਦ ਲੋਹਾਨੀ ਸੀ, ਵੀ ਇਸ ਸਾਜਸ਼ ਵਿਚ ਸ਼ਾਮਲ ਸੀ। ਕਿਉਂਕਿ ਉਹ ਸ਼ੇਰ ਖਾਨ ਦਾ ਸੁਆਮੀ ਸੀ ਅਤੇ ਸ਼ੇਰ ਖਾਨ ਨੇ ਉਸ ਨੂੰ ਲੋਹਾਨੀਆਂ ਦੀ ਸਾਜਸ਼ ਬਾਰੇ ਦੱਸ ਕੇ ਸਾਵਧਾਨ ਰਹਿਣ ਦੀ ਚੇਤਾਵਨੀ ਦਿੱਤੀ ਅਤੇ ਆਪਣੀ ਰੱਖਿਆ ਕਰਨ ਦੀ ਅਰਜ਼ ਕੀਤੀ, ਇਸ ਲਈ ਉਹ (ਜਲਾਲ ਖਾਨ) ਉਪਰੋਂ ਉਪਰੋਂ ਉਸ ਦੀ ਮਦਦ ਕਰਨ ਦਾ ਬਨਾਵਟੀ ਸਵਾਂਗ ਰਚਦਾ ਸੀ। ਸ਼ੇਰ ਖਾਨ ਵੀ ਇਸ ਹਾਲਤ ਤੋਂ ਜਾਣੂ ਸੀ। ਇਸ ਕਰਕੇ ਇਕ ਪਾਸੇ ਉਸ ਨੇ ਲੋਹਾਨੀਆਂ ਵਿਚ ਫੁੱਟ ਪਾਉਣ ਅਤੇ ਦੂਸਰੇ ਪਾਸੇ ਲੋਹਾਨੀਆਂ ਅਤੇ ਜਲਾਲ ਖਾਨ ਵਿਚ ਮੱਤ ਭੇਦ ਪੈਦਾ ਕਰਨ ਦੀ ਸਫ਼ਲ ਚਾਲ ਚਲੀ। ਇਸ ਵਿਚ ਉਸ ਨੂੰ ਸਫ਼ਲਤਾ ਵੀ ਮਿਲੀ। ਉਹ ਸਫ਼ਲਤਾ ਏਨੀ ਵੱਡੀ ਸੀ ਕਿ ਜਲਾਲ ਖਾਨ ਵੀ ਸ਼ੇਰ ਖਾਨ ਤੋਂ ਭੈ ਭੀਤ ਰਹਿਣ ਲੱਗ ਪਿਆ।

ਉਸ ਨੇ (ਜਲਾਲ ਖਾਨ ਨੇ) ਸ਼ੇਰ ਖਾਨ ਨੂੰ ਕਿਹਾ. "ਮੇਰੇ ਪ੍ਰਤੀ ਤੇਰੀ ਸੁਆਮੀ ਭਗਤੀ ਦੇ ਕਾਰਨ ਲੋਹਾਨੀ ਤੇਰੇ ਨਾਲ ਵੈਰ ਰਖਦੇ ਹਨ। ਖ਼ੁਦਾ ਉਨ੍ਹਾਂ ਨੂੰ ਜ਼ਰੂਰ ਸਜ਼ਾ ਦੇਵੇਗਾ। ਤੁਸੀਂ ਬਿਹਾਰ ਵਿਚ ਰਹਿ ਕੇ ਸ਼ਾਸਨ ਦੇਖੋ ਮੈਂ ਖ਼ੁਦ ਫ਼ੌਜ ਲੈ ਕੇ ਬੰਗਾਲ ਦੇ ਸ਼ਾਸਨ ਦੇ ਖਿਲਾਫ਼ ਹਮਲਾ ਕਰਨ ਜਾ ਰਿਹਾ ਹਾਂ।" ਸ਼ੇਰ ਖਾਨ ਜਲਾਲ ਖਾਨ ਤੋਂ ਛੁੱਟੀ ਲੈ ਕੇ ਆਪਣੇ ਪਰਗਨੇ ਸਹਸਰਾਮ ਪੁੱਜਾ ਹੀ ਸੀ ਕਿ ਉਸ ਨੂੰ ਖ਼ਬਰ ਮਿਲੀ ਕਿ ਜਲਾਲ ਖਾਨ ਬਿਹਾਰ ਤੋਂ ਭੱਜ ਕੇ ਬੰਗਾਲ ਦੇ ਸ਼ਾਸਕ ਦੀ ਸ਼ਰਣ ਵਿਚ ਜਾ ਪੁੱਜਾ ਹੈ। ਉਸ ਨੇ ਇਹ ਵੀ ਸੁਣਿਆ ਕਿ ਬੰਗਾਲ ਦੇ ਸ਼ਾਸਕ ਨੇ ਜਲਾਲ ਖਾਨ ਦਾ ਸੁਆਗਤ ਕਰਦੇ ਹੋਏ ਕੁਤਬਸ਼ਾਹ ਦੇ ਪੁੱਤਰ ਇਬਰਾਹੀਮ ਦੀ ਪ੍ਰਧਾਨਗੀ ਵਿਚ ਇਕ ਸੈਨਾ ਵੀ ਉਸ ਦੀ ਸਹਾਇਤਾ ਲਈ ਤੈਨਾਤ ਕਰ ਦਿੱਤੀ ਹੈ।

ਸ਼ੇਰਖਾਨ ਇਹ ਖ਼ਬਰ ਸੁਣ ਕੇ ਬੜਾ ਖੁਸ਼ ਹੋਇਆ। ਉਸ ਨੇ ਨਾ ਕੇਵਲ ਬਿਹਾਰ ਉੱਤੇ ਰਾਜ ਕਰਨ ਦਾ ਹੀ ਸਗੋਂ ਬੰਗਾਲ ਉੱਤੇ ਹਮਲਾ ਕਰਨ ਦਾ ਵੀ ਸੁਪਨਾ ਦੇਖਿਆ। ਏਨਾ ਹੀ ਨਹੀਂ ਬਲਕਿ ਦੇਸ਼ ਵਿਚੋਂ ਮੁਗਲਾਂ ਨੂੰ ਕੱਢਣ ਦਾ ਵੀ ਸੰਕਲਪ ਲਿਆ। ਇਸ ਨਾਲ ਸੰਬੰਧਿਤ ਇਕ ਦਿਲਚਸਪ ਕਹਾਣੀ ਹੈ ਕਿ ਰਾਤ ਨੂੰ ਘੁੰਮਦਾ ਘੁੰਮਦਾ ਸ਼ੇਰ ਖਾਨ ਸੁੱਤੇ ਪਏ ਗ਼ਰੀਬ ਦਰਵੇਸ਼ਾਂ ਦੇ ਸਿਰਹਾਣੇ ਵਸਤਰ ਆਦਿ ਰਖ ਦਿਆ ਕਰਦੇ ਸਨ। ਇਕ ਰਾਤ ਜਦੋਂ ਉਹ ਕਿਸੇ ਦਰਵੇਸ਼ ਦੇ ਸਿਰਹਾਣੇ ਵਸਤਰ ਅਤੇ ਧਨ ਰੱਖ ਰਿਹਾ ਸੀ ਤਾਂ ਅਚਾਨਕ ਉਹ ਦਰਵੇਸ਼ ਬੋਲਿਆ, "ਭਗਵਾਨ ਦੀ ਕ੍ਰਿਪਾ ਦੇਖੋ ਕਿ ਉਸ ਨੇ ਸਾਡੀ ਮਦਦ ਲਈ ਦਿੱਲੀ ਦੇ ਸਮਰਾਟ ਨੂੰ ਭੇਜਿਆ ਹੈ।"

ਸ਼ੇਰ ਖਾਨ ਨੇ ਇਸ ਕਥਨ ਨੂੰ ਇਲਾਹੀ ਕਥਨ ਮੰਨਿਆ ਅਤੇ ਉਸ ਨੂੰ ਆਪਣੀ ਪ੍ਰੇਰਣਾ ਅਤੇ ਆਦੇਸ਼ ਮੰਨਣ ਲੱਗਾ। ਉਸ ਦਿਨ ਤੋਂ ਹੀ ਉਹ ਦਿੱਲੀ ਦਾ ਸਮਰਾਟ ਬਣਨ ਦਾ ਸੁਪਨਾ ਦੇਖਣ ਲੱਗਾ।

ਹੁਣ ਸ਼ੇਰ ਖਾਨ ਆਪਣੀ ਸੈਨਿਕ ਸ਼ਕਤੀ ਵਧਾਉਣ ਲੱਗਾ। ਉਸ ਨੇ ਅਫ਼ਗਾਨਾਂ ਨੂੰ ਮਨਚਾਹੀਆਂ ਤਨਖਾਹਾਂ ਅਤੇ ਇਨਾਮ ਦੇ ਕੇ ਫ਼ੌਜ ਵਿਚ ਭਰਤੀ ਕਰਨਾ ਸ਼ੁਰੂ ਕਰ ਦਿੱਤਾ। ਮਜ਼ਬੂਤ ਸੈਨਾ ਬਣ ਜਾਣ ਤੇ ਉਸੇ ਨੇ ਬੰਗਾਲ ਦੇ ਰਾਜੇ ਉੱਤੇ ਹੱਲਾ ਕਰ ਦਿੱਤਾ। ਉਸ ਨੇ ਬਿਹਾਰ ਦੀ ਸੀਮਾ ਉੱਤੇ ਪੱਥਰ ਦੀ ਦੀਵਾਰ ਬਣਾ ਕੇ ਕਿਲ੍ਹਾਬੰਦੀ ਕਰ ਲਈ।

ਬੰਗਾਲ ਦੇ ਸ਼ਾਸਕ ਨੇ ਵੀ ਇਬਰਾਹੀਮ ਖਾਨ ਦੀ ਅਗਵਾਈ ਹੇਠ ਬਿਹਾਰ ਉੱਤੇ ਕਬਜ਼ਾ ਕਰਨ ਲਈ ਸੈਨਾ ਭੇਜੀ। ਇਸ ਫ਼ੌਜ ਵਿਚ ਬਹੁਤ ਸੰਖਿਆ ਵਿਚ ਫ਼ੌਜ ਹਾਥੀਆਂ, ਤੋਪਖਾਨੇ ਆਦਿ ਨਾਲ ਲੈਸ ਸਨ। ਬੰਗਾਲੀ ਸੈਨਾ ਦੇ ਸੈਨਾਪਤੀ ਨੂੰ ਇਸ ਉੱਤੇ ਗੌਰਵ ਸੀ। ਉਸ ਨੇ ਸ਼ੇਰ ਖਾਨ ਦੀ ਫ਼ੌਜ ਦੀ ਕੋਈ ਪ੍ਰਵਾਹ ਨਾ ਕੀਤੀ। ਸ਼ੇਰ ਖਾਨ ਆਪਣੇ ਕਿਲ੍ਹੇ ਦੀ ਆੜ ਲੈ ਕੇ ਹਰ ਰੋਜ਼ ਹਮਲਾ ਕਰਦਾ ਸੀ ਅਤੇ ਇਬਰਾਹੀਮ ਦੀ ਸੈਨਾ ਮਜ਼ਬੂਤ ਹੁੰਦੀ ਹੋਈ ਵੀ ਕੁਝ ਨਹੀਂ ਕਰ ਸਕਦੀ ਸੀ।

ਇਹ ਯੁੱਧ ਸ਼ੇਰ ਖਾਨ ਦੇ ਜੀਵਨ ਦਾ ਪਹਿਲਾ ਵੱਡਾ ਯੁੱਧ ਸੀ। ਇਸ ਯੁੱਧ ਵਿਚ ਉਸ ਨੇ ਆਪਣੀ ਯੁੱਧ-ਕੌਸ਼ਲਤਾ ਦਾ ਅਦਭੁਤ ਪਰਦਰਸ਼ਨ ਕੀਤਾ। ਉਸ ਨੇ ਕਿਲੇ ਦੇ ਪਿੱਛੇ ਇਕ ਵਿਸ਼ਾਲ ਸੈਨਾ ਤਿਆਰ-ਬਰ-ਤਿਆਰ ਰੱਖੀ ਅਤੇ ਘੋੜ ਸਵਾਰਾਂ ਨੂੰ ਅੱਗੇ ਵੱਧਣ ਦਿੱਤਾ। ਬੰਗਾਲ ਦਾ ਸੈਨਾਪਤੀ ਧੋਖੇ ਵਿਚ ਆ ਗਿਆ। ਉਸ ਨੇ ਇਸ ਟੁੱਕੜੀ ਨੂੰ ਹੀ ਕੁਲ ਸੈਨਾ ਸਮਝ ਕੇ ਜ਼ੋਰਦਾਰ ਹਮਲਾ ਕਰ ਦਿੱਤਾ। ਸ਼ੇਰ ਖਾਨ ਦੀ ਇਸ ਦਿਖਾਵਟੀ ਫ਼ੌਜ ਨੇ ਭੱਜ ਜਾਣ ਦਾ ਨਾਟਕ ਕੀਤਾ ਅਤੇ ਜਿਉਂ ਹੀ ਦੁਸ਼ਮਣ ਦੀ ਫ਼ੌਜ ਪਿੱਛਾ ਕਰਦੀ ਹੋਈ ਸ਼ੇਰ ਖਾਨ ਦੇ ਕਿਲ੍ਹੇ ਦੇ ਨੇੜੇ ਆਈ ਤਾਂ ਸ਼ੇਰ ਖਾਨ ਦੀ ਤਿਆਰ ਫ਼ੌਜ ਬੰਗਾਲ ਦੀ ਫ਼ੌਜ ਉੱਤੇ ਟੁੱਟ ਪਈ। ਦਿਖਾਵਟੀ ਭਗੌੜੇ ਘੋੜਸਵਾਰ ਵੀ ਟੁੱਟ ਪਏ ਅਤੇ ਦੁਸ਼ਮਣ ਦੀ ਫ਼ੌਜ ਦੇ ਆਹੂ ਲਾਹ ਦਿੱਤੇ। ਨਤੀਜਾ ਉਹ ਹੀ ਹੋਇਆ ਜਿਸ ਦੀ ਸ਼ੇਰ ਖਾਨ ਨੂੰ ਆਸ਼ਾ ਸੀ। ਬੰਗਾਲ ਦੇ ਸੈਨਿਕ ਏਨੇ ਦੂਰ ਆ ਗਏ ਸਨ ਕਿ ਉਨ੍ਹਾਂ ਦਾ ਆਪਣੇ ਤੋਪਖ਼ਾਨੇ ਨਾਲ ਦੁਬਾਰਾ ਸੰਪਰਕ ਕਾਇਮ ਕਰਨਾ ਕਠਨ ਹੋ ਗਿਆ ਸੀ। ਹੁਣ ਤਾਂ ਸਿਰਫ਼ ਇਕ ਹੀ ਰਾਹ ਸੀ ਮਰੋ ਜਾਂ ਪਿੱਠ ਦਿਖਾ ਕੇ ਦੌੜ ਜਾਓ। ਫ਼ੌਜੀ ਪਿੱਠ ਦਿਖਾ ਕੇ ਦੌੜ ਗਏ। ਸੈਨਾਪਤੀ ਇਬਰਾਹੀਮ ਯੁੱਧ ਵਿਚ ਹੀ ਵੀਰਗਤੀ ਪ੍ਰਾਪਤ ਕਰ ਗਿਆ। ਇਹ ਘਟਨਾ ਸੰਨ 1533 ਈ. ਦੇ ਅੰਤ ਦੀ ਹੈ।

ਇਸ ਜਿੱਤ ਨਾਲ ਸ਼ੇਰ ਖਾਨ ਦੀ ਸ਼ਕਤੀ ਵਧ ਗਈ। ਦੁਸ਼ਮਣ ਦਾ ਸਾਰਾ ਧਨ ਅਤੇ ਯੁੱਧ ਦੀ ਸਾਮਗਰੀ ਹਾਥੀ, ਘੋੜੇ ਆਦਿ ਵੱਡੀ ਮਾਤਰਾ ਵਿਚ ਸ਼ੇਰ ਖਾਨ ਦੇ ਕਬਜ਼ੇ ਵਿਚ ਆ ਗਈ। ਉਸ ਨੂੰ ਹੁਣ ਭਾਰਤ ਦਾ ਸਮਰਾਟ ਬਣਨ ਦਾ ਸੁਪਨਾ ਸੱਚ ਹੋਣ ਦੀ ਆਸ ਦਿਖਾਈ ਦੇਣ ਲੱਗੀ। ਹੁਣ ਉਹ ਪੂਰੇ ਬਿਹਾਰ ਅਤੇ ਨੇੜੇ-ਤੇੜੇ ਦੇ ਖੇਤਰ ਦਾ ਮਾਲਕ ਬਣ ਗਿਆ। ਉਸ ਨੇ ਸਭ ਤੋਂ ਪਹਿਲਾਂ ਇਹ ਇੰਤਜ਼ਾਮ ਕੀਤਾ ਕਿ ਸ਼ਾਸਨ ਸਖ਼ਤ ਅਤੇ ਨਿਆਪੂਰਣ ਹੋਵੇ। ਉਹ ਰਾਜ ਦੇ ਕੰਮਾਂ ਨੂੰ ਆਪ ਦੇਖਿਆ

ਕਰਦਾ ਸੀ। ਉਸ ਦੇ ਕਰਮਚਾਰੀ ਪਰਜਾ ਨਾਲ ਅਨਿਆ ਅਤੇ ਜ਼ੁਲਮ ਨਹੀਂ ਕਰ ਸਕਦੇ ਸਨ। ਉਸ ਨੇ ਕਰਮਚਾਰੀਆਂ ਨੂੰ ਮੁਨਾਸਿਬ ਤਨਖਾਹ ਦੇਣ ਦਾ ਪ੍ਰਬੰਧ ਕੀਤਾ। ਇਸ ਤਰ੍ਹਾਂ ਪਰਜਾ ਅਤੇ ਸੈਨਿਕ ਦੋਵੇਂ ਸੰਤੁਸ਼ਟ ਸਨ। ਇਹ ਜਿੱਤ ਇਤਿਹਾਸ ਵਿਚ 'ਸੂਰਜਗੜ੍ਹ ਦੀ ਜਿੱਤ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਦੇ ਬਾਅਦ ਹੀ ਸ਼ੇਰ ਖਾਨ ਦੀ ਸ਼ਕਤੀ ਅਤੇ ਰਾਜ ਦਾ ਵਾਧਾ ਹੋਇਆ।

ਚੁਨਾਰ ਦੇ ਕਿਲ੍ਹੇ ਦੀ ਜਿੱਤ ਸ਼ੇਰ ਖਾਨ ਦੇ ਜੀਵਨ ਦੀ ਦੂਸਰੀ ਵੱਡੀ ਜਿੱਤ ਸੀ। ਉਨ੍ਹਾਂ ਦਿਨਾਂ ਵਿਚ ਚੁਨਾਰ ਦੇ ਕਿਲੇ ਦੀ ਗਿਣਤੀ ਦੇਸ਼ ਦੇ ਗਿਣੇ ਚੁਣੇ ਵੱਡਿਆਂ ਕਿਲਿਆਂ ਵਿਚ ਹੁੰਦੀ ਸੀ। ਇਹ ਕਿਲ੍ਹਾ ਦੱਖਣੀ ਅਤੇ ਪੂਰਬੀ ਪ੍ਰਾਂਤਾਂ ਉੱਤੇ ਹਮਲਾ ਕਰਨ ਵਾਲਿਆਂ ਲਈ ਬੜਾ ਮਹੱਤਵਪੂਰਣ ਮੰਨਿਆ ਜਾਂਦਾ ਸੀ। ਸ਼ੇਰ ਖਾਨ ਦੀ ਨਜ਼ਰ ਜਦੋਂ ਇਸ ਉੱਤੇ ਪਈ ਉਸ ਵੇਲੇ ਇਸ ਉੱਤੇ ਤਾਜ ਖਾਨ ਨਾਮਕ ਅਧਿਕਾਰੀ ਦਾ ਕਬਜਾ ਸੀ। ਤਾਜ ਖਾਨ ਸਾਰੰਗਖਾਨੀ ਸੁਲਤਾਨ ਇਬਰਾਹੀਮ ਲੋਧੀ ਦੁਆਰਾ ਨਿਯੁੱਕਤ ਕੀਤਾ ਗਿਆ ਸੀ। ਤਾਜ ਖਾਨ ਸਾਰੰਗਖਾਨੀ ਦੇ ਕੋਲ ਰਾਜਕੋਸ਼ ਦਾ ਇਕ ਵੱਡਾ ਕਿਲ੍ਹਾ ਵੀ ਸੀ। ਜਦੋਂ ਬਾਬਰ ਨੇ ਇਸ ਉੱਤੇ ਹਮਲਾ ਕੀਤਾ ਤਾਂ ਤਾਜ ਖਾਨ ਨੇ ਉਸ ਦੀ ਗ਼ੁਲਾਮੀ ਸਵੀਕਾਰ ਕਰ ਲਈ। ਜਦੋਂ ਕਿ ਬਾਬਰ ਨੇ ਕੁਝ ਦਿਨਾਂ ਬਾਅਦ ਉਸ ਨੂੰ ਕੱਢਣ ਦੀ ਬੜੀ ਕੋਸ਼ਿਸ਼ ਕੀਤੀ ਪਰ ਸਫ਼ਲਤਾ ਨਾ ਮਿਲੀ। ਤਾਜ ਖਾਨ ਆਪਣੇ ਅਹੁਦੇ ਉੱਤੇ ਬਣਿਆ ਰਿਹਾ। ਉਸ ਦੀ ਪਤਨੀ ਲਾਦਮਲਿਕਾ ਬੜੀ ਸੁੰਦਰ ਸੀ। ਉਹ ਬੜੀ ਚਤੁਰ ਅਤੇ ਸਿਆਣੀ ਔਰਤ ਸੀ। ਇਸ ਕਰਕੇ ਤਾਜ ਖਾਨ ਦਾ ਉਸ ਦੀ ਕੱਠਪੁਤਲੀ ਬਣ ਜਾਣਾ ਕੁਦਰਤੀ ਸੀ। ਤਾਜ ਖਾਨ ਅਤੇ ਲਾਦਮਲਿਕਾ ਦਾ ਕੋਈ ਬੱਚਾ ਨਹੀਂ ਸੀ। ਦੂਸਰੀਆਂ ਪਤਨੀਆਂ ਤੋਂ ਬੱਚੇ ਸਨ ਜਿਨ੍ਹਾਂ ਦੇ ਗੁਜ਼ਾਰੇ ਦੀ ਕੋਈ ਉਚਿੱਤ ਅਤੇ ਨਿਸਚਿਤ ਵਿਵਸਥਾ ਨਹੀਂ ਕੀਤੀ ਗਈ ਸੀ। ਇਸ ਕਰਕੇ ਬੱਚੇ ਬਾਪ ਨਾਲ ਅਤੇ ਇਸ ਤੋਂ ਵੱਧ ਲਾਦਮਲਿਕਾ ਨਾਲ ਨਾਰਾਜ਼ ਸਨ। ਤਾਜ ਖਾਨ ਦੇ ਵੱਡੇ ਪੁੱਤਰ ਨੇ ਇਕ ਦਿਨ ਤਲਵਾਰ ਨਾਲ ਲਾਦਮਲਿਕਾ ਉੱਤੇ ਹਮਲਾ ਕਰ ਦਿੱਤਾ। ਉਸ ਨੂੰ ਮਾਮੂਲੀ ਸੱਟ ਲੱਗੀ ਪਰ ਤਾਜ ਖਾਨ ਨੂੰ ਗ਼ੈਰ ਮਾਮੂਲੀ ਗੁੱਸਾ ਆ ਗਿਆ। ਦੋਹਾਂ ਪਿਉ ਪੁੱਤਰਾਂ ਵਿਚ ਝੜਪ ਹੋ ਗਈ, ਇਸ ਵਿਚ ਪਿਉ ਜ਼ਖ਼ਮੀ ਹੋਣ ਉਪਰੰਤ ਮਰ ਗਿਆ। ਪੁੱਤਰ ਭਗੌੜਾ ਹੋ ਗਿਆ।

ਹੁਣ ਲਾਦਮਲਿਕਾ ਕਿਲ੍ਹੇ ਦੀ ਮਾਲਕ ਸੀ ਅਤੇ ਉਸ ਦੇ ਮਤਰੇਏ ਪੁੱਤਰ ਉਸ ਦੇ ਦੁਸ਼ਮਣ ਸਨ। ਪਰ ਜ਼ਿਆਦਾਤਰ ਸੈਨਿਕ ਉਸ ਦੇ ਸੇਵਕ ਅਤੇ ਭਗਤ ਸਨ। ਉਨ੍ਹਾਂ ਵਿਚੋਂ ਤਿੰਨ ਤੁਰਕਮਾਨ ਸਰਦਾਰ ਮੀਰ ਅਹਿਮਦ, ਮੀਰ ਇਸਹਾਕ ਅਤੇ ਮੀਰ ਦਾਦ ਨੇ ਲਾਦਮਲਿਕਾ ਨੂੰ ਸੁਆਮੀ ਭਗਤੀ ਦਾ ਯਕੀਨ ਦੁਆਇਆ ਅਤੇ ਸਹੁੰ ਚੁੱਕੀ। ਮਲਿਕਾ ਨੂੰ ਉਨ੍ਹਾਂ ਉੱਤੇ ਪੂਰਾ ਯਕੀਨ ਹੋ ਗਿਆ।

ਉਧਰ ਸ਼ੇਰ ਖਾਨ ਨੇ ਗੁਪਤ ਸੁਨੇਹਾ ਭੇਜ ਕੇ ਇਨ੍ਹਾਂ ਤਿੰਨਾਂ ਭਰਾਵਾਂ ਨਾਲ ਗੱਲਬਾਤ ਸ਼ੁਰੂ ਕਰ ਦਿੱਤੀ। ਉਸ ਨੇ ਉਨ੍ਹਾਂ ਨੂੰ ਕਿਹਾ ਕਿ ਜਦੋਂ ਸਮਰਾਟ ਨੂੰ ਤਾਜ ਖਾਨ ਦੀ ਮੌਤ ਦੀ ਖ਼ਬਰ ਮਿਲੇਗੀ ਤਾਂ ਉਹ ਲਾਦਮਲਿਕਾ ਅਤੇ ਤੁਹਾਨੂੰ ਤਿੰਨਾਂ ਨੂੰ ਕਿਲ੍ਹੇ ਵਿਚੋਂ ਕੱਢ ਦੇਵੇਗਾ। ਤਿੰਨਾਂ ਭਰਾਵਾਂ ਨੂੰ ਇਹ ਗੱਲ ਉਚਿੱਤ ਲੱਗੀ। ਤਿੰਨਾਂ ਭਰਾਵਾਂ

ਅਤੇ ਸ਼ੇਰ ਖਾਨ ਵਿਚ ਇਹ ਸ਼ਰਤ ਤਹਿ ਹੋ ਗਈ ਕਿ ਉਹ (ਭਰਾ) ਸ਼ੇਰ ਖਾਨ ਨੂੰ ਕਿਲ੍ਹੇ ਉਤੇ ਕਬਜ਼ਾ ਦਿਵਾ ਦੇਣਗੇ ਅਤੇ ਸ਼ੇਰ ਖਾਨ ਉਨ੍ਹਾਂ ਪ੍ਰਤੀ ਚੰਗਾ ਵਿਵਹਾਰ ਕਰਦਾ ਰਹੇਗਾ। ਤਿੰਨਾਂ ਭਰਾਵਾਂ ਨੇ ਇਹ ਸੁਝਾਅ ਲਾਦਮਲਿਕਾ ਦੇ ਸਾਹਮਣੇ ਪੇਸ਼ ਕੀਤਾ ਕਿ ਮਤਰੇਆਂ ਲੜਕਿਆਂ ਤੇ ਸਮਰਾਟ ਦੀ ਬੁਰੀ ਨਜ਼ਰ ਤੋਂ ਬਚਣ ਲਈ ਇਹ ਜ਼ਰੂਰੀ ਹੈ ਕਿ ਕਿਲ੍ਹਾ ਸ਼ੇਰ ਖਾਨ ਦੇ ਸਪੁਰਦ ਕਰ ਦਿੱਤਾ ਜਾਵੇ। ਉਨ੍ਹਾਂ ਨੇ ਉਸ ਨੂੰ ਇਹ ਵੀ ਸਲਾਹ ਦਿੱਤੀ ਕਿ ਉਹ ਸ਼ੇਰ ਖਾਨ ਨਾਲ ਵਿਆਹ ਕਰ ਲਵੇ। ਲਾਦਮਲਿਕਾ ਨੂੰ ਇਹ ਸੁਝਾਅ ਚੰਗਾ ਲੱਗਾ। ਇਸ ਵਿਚ ਉਸ ਨੇ ਹਰ ਪਾਸਿਓਂ ਆਪਣੀ ਸੁਰੱਖਿਆ ਦੇਖੀ। ਉਸ ਨੇ ਸਿਰਫ਼ ਇਕ ਸ਼ਰਤ ਰੱਖੀ ਕਿ ਸ਼ੇਰ ਖਾਨ ਨੂੰ ਮੇਰੇ ਮਤਰੇਆਂ ਲੜਕਿਆਂ ਦੇ ਨੱਕ, ਕੰਨ ਕੱਟਣੇ ਪੈਣਗੇ ਤਾਂ ਕਿ ਮੇਰੇ ਪਤੀ ਦਾ ਬਦਲਾ ਲਿਆ ਜਾਵੇ। ਤਾਜ ਖਾਨ ਦੇ ਪੁੱਤਰਾਂ ਨੂੰ ਕਿਸੇ ਤਰ੍ਹਾਂ ਦੀ ਵੀ ਖ਼ਬਰ ਮਿਲਦੀ ਸ਼ੇਰ ਖਾਨ ਨੇ ਆਪਣੀ ਬਾਰਾਤ ਚੁਨਾਰ ਦੇ ਕਿਲ੍ਹੇ ਵਿਚ ਪੁਜਾ ਦਿੱਤੀ। ਵਿਆਹ ਵਿਚ ਉਸ ਨੂੰ 150 ਬਹੁਮੁੱਲੇ ਹੀਰੇ, ਸਤ ਮਣ ਮੋਤੀ, 150 ਮਣ ਸੋਨਾ ਅਤੇ ਬਹੁਤ ਸਾਰੇ ਅਮੁੱਲ ਵਸਤਰ ਮਿਲੇ।[2] ਥੋੜ੍ਹੇ ਸਮੇਂ ਬਾਅਦ ਸ਼ੇਰ ਖਾਨ ਨੇ ਦੁਰਗ ਦੇ ਆਸ ਪਾਸ ਦਿਆਂ ਪਰਗਨਿਆਂ ਉਤੇ ਵੀ ਅਧਿਕਾਰ ਕਰ ਲਿਆ ਅਤੇ ਥੋੜ੍ਹੇ ਦਿਨਾਂ ਬਾਅਦ ਹੀ ਉਸ ਨੇ ਨਾਸਿਰ ਖਾਨ ਦੀ ਵਿਧਵਾ ਗੋਹਰ ਹੁਸੈਨ ਨਾਲ ਵੀ ਵਿਆਹ ਕਰ ਲਿਆ ਅਤੇ 60 ਮਣ ਸੋਨਾ ਉਸ ਨੂੰ ਉਥੋਂ ਵੀ ਪ੍ਰਾਪਤ ਹੋਇਆ। ਉਸ ਦੀ ਹਾਲਤ ਹੁਣ ਕਾਫ਼ੀ ਮਜ਼ਬੂਤ ਹੋ ਗਈ। ਸ਼ੇਰ ਖਾਨ ਦੀ ਸ਼ਕਤੀ ਨਿਰੰਤਰ ਵਧਦੀ ਗਈ। ਉਹ ਇਕ ਵੱਡੇ ਕਿਲ੍ਹੇ ਅਤੇ ਧਨ ਰਾਸ਼ੀ ਦਾ ਮਾਲਕ ਬਣ ਗਿਆ। ਉਸ ਕੋਲ ਇਕ ਵਿਸ਼ਾਲ ਪੈਦਲ ਅਤੇ ਘੋੜਸਵਾਰਾਂ ਦੀ ਪਲਟਣ ਹੋ ਗਈ। ਕੁਝ ਦਿਨਾਂ ਬਾਅਦ ਸੁਲਤਾਨ ਸਿਕੰਦਰ ਲੋਧੀ ਦੇ ਪੁੱਤਰ ਸੁਲਤਾਨ ਮਹਿਮੂਦ ਨੂੰ ਰਾਣਾ ਸਾਂਗਾ, ਹਸਨ ਖਾਨ ਮੇਵਾਤੀ ਅਤੇ ਦੂਸਰੇ ਅਫ਼ਗਾਨ ਸਰਦਾਰਾਂ ਨੇ ਸਮਰਾਟ ਘੋਸ਼ਿਤ ਕਰ ਦਿੱਤਾ ਜਿਸ ਨੂੰ ਸੀਕਰੀ ਦੇ ਨੇੜੇ ਸਮਰਾਟ ਬਾਬਰ ਨਾਲ ਯੁੱਧ ਕਰਨਾ ਪਿਆ। ਇਸ ਯੁੱਧ ਵਿਚ ਆਦਿਲ ਖਾਨ ਦਾ ਪੁੱਤਰ ਹਸਨ ਖਾਨ ਅਤੇ ਹੰਗੀਰਪੁਰ ਦਾ ਰਾਜਾ ਏਵਲ ਅਨੇਕ ਪ੍ਰਸਿੱਧ ਸਰਦਾਰਾਂ ਨਾਲ ਜੇਤੂ ਰਹੇ। ਸੁਲਤਾਨ ਮਹਿਮੂਦ ਅਤੇ ਰਾਣਾਸਾਂਗਾ ਹਾਰ ਕੇ ਚਿਤੋੜ ਵੱਲ ਭੱਜ ਗਏ। ਕੁਝ ਦਿਨ ਚਿਤੌੜ ਵਿਚ ਰੁਕ ਕੇ ਸੁਲਤਾਨ ਮਹਿਮੂਦ ਪਟਨੇ ਵਲ ਚਲਾ ਗਿਆ। ਇਥੇ ਹੀ ਆਜ਼ਮ ਖਾਨ ਹਮਾਯੂੰ ਸਾਨੀ ਜੋ ਸੁਲਤਾਨ ਮਹਿਮੂਦ ਦਾ ਸਹੁਰਾ ਸੀ, ਈਸਾ ਖਾਨ, ਉਮਰ ਖਾਨ ਇਬਰਾਹੀਮ ਖਾਨ ਵਰਗੇ ਉਸ ਸਮੇਂ ਦੇ ਭਾਰਤ ਪ੍ਰਸਿੱਧ ਅਫ਼ਗਾਨ ਸਰਦਾਰ ਇਕੱਠੇ ਹੋ ਕੇ ਸੁਲਤਾਨ ਮਹਿਮੂਦ ਨਾਲ ਆ ਮਿਲੇ। ਇਨ੍ਹਾਂ ਸਭ ਨੇ ਸਲਾਹ ਮਸ਼ਵਰਾ ਕਰਕੇ ਸੰਕਲਪ ਲਿਆ ਕਿ ਮੁਗਲਾ ਦਾ ਵਿਰੋਧ ਕੀਤਾ ਜਾਵੇ। ਇਨ੍ਹਾਂ ਲੋਕਾਂ ਨੇ ਸੁਲਤਾਨ ਮਹਿਮੂਦ ਨੂੰ ਆਪਣਾ ਸਮਰਾਟ ਐਲਾਨ ਕਰ ਦਿੱਤਾ। ਜਦੋਂ ਸ਼ੇਰ ਖਾਨ ਨੇ ਇਨ੍ਹਾਂ ਪ੍ਰਸਿੱਧ ਅਫ਼ਗਾਨ ਸਰਦਾਰਾਂ ਦੇ ਸਹਿਯੋਗ ਨਾਲ

---

2. ਅੱਬਾਸ ਸਰਵਾਨੀ, ਪੰਨਾ 262

ਸੁਲਤਾਨ ਮਹਿਮੂਦ ਨੂੰ ਬਿਹਾਰ ਵਿਚ ਪ੍ਰਵੇਸ਼ ਕਰਦੇ ਦੇਖਿਆ ਤਾਂ ਇਸ ਨੇ ਵੀ ਉਸ ਪ੍ਰਤੀ ਨਿਸ਼ਠਾ ਅਤੇ ਭਗਤੀ ਦਿਖਾਉਣ ਦਾ ਵਿਚਾਰ ਕੀਤਾ। ਉਸ ਵੇਲੇ ਸੁਲਤਾਨ ਮਹਿਮੂਦ ਦੀ ਬੜੀ ਤਾਕਤ ਸੀ। ਮੁਕਾਬਲੇ ਵਿਚ ਆਉਣ ਦਾ ਨਾ ਸਾਹਸ ਸੀ ਅਤੇ ਨਾ ਹੀ ਸ਼ਕਤੀ ਸੀ। ਇਸ ਕਰਕੇ ਉਸ ਨੇ ਪਟਨੇ ਜਾ ਕੇ ਮਹਿਮੂਦ ਪ੍ਰਤੀ ਭਗਤੀ ਜ਼ਾਹਿਰ ਕੀਤੀ। ਉਸ ਵੇਲੇ ਤੱਕ ਸੁਲਤਾਨ ਦੇ ਅਫ਼ਗਾਨੀ ਸਰਦਾਰਾਂ ਨੇ ਬਿਹਾਰ ਪ੍ਰਾਂਤ ਨੂੰ ਆਪਸ ਵਿਚ ਜਾਗੀਰਾਂ ਵਿਚ ਵੰਡ ਲਿਆ ਸੀ। ਸੁਲਤਾਨ ਮਹਿਮੂਦ ਨੇ ਸ਼ੇਰ ਖਾਨ ਨੂੰ ਤਸੱਲੀ ਦਿੰਦਿਆਂ ਕਿਹਾ, "ਮੈਂ ਜੌਨਪੁਰ ਨੂੰ ਜਿੱਤਣ ਦੇ ਬਾਅਦ ਹੀ ਬਿਹਾਰ ਦਾ ਰਾਜ ਤੈਨੂੰ ਵਾਪਸ ਦੇ ਦੇਵਾਂਗਾ ਕਿਉਂਕਿ ਤੂੰ ਉਹ ਸ਼ਾਸਨ ਬੰਗਾਲ ਦੇ ਸ਼ਾਸਕ ਨੂੰ ਹਰਾ ਕੇ ਪ੍ਰਾਪਤ ਕੀਤਾ ਹੈ ਤੂੰ ਜ਼ਰਾ ਵੀ ਫਿਕਰ ਨਾ ਕਰੀਂ, ਜਿਵੇਂ ਸੁਲਤਾਨ ਸਿਕੰਦਰ ਨੇ ਇਸ ਨੂੰ ਦਰਿਆ ਖਾਨ ਨੂੰ ਦਿੱਤਾ ਸੀ ਉਸੇ ਤਰ੍ਹਾਂ ਮੈਂ ਵੀ ਤੈਨੂੰ ਦੇ ਦਿਆਂਗਾ।[3] ਸ਼ੇਰ ਖਾਨ ਨੇ ਇਸ ਯਕੀਨ ਨੂੰ ਲਿਖਿਤ ਰੂਪ ਵਿਚ ਲੈ ਲਿਆ ਅਤੇ ਦਰਬਾਰ ਵਿਚੋਂ ਕੁਝ ਦਿਨ ਦੀ ਛੁੱਟੀ ਲੈ ਕੇ ਆਪਣੀ ਜਾਗੀਰ ਉਤੇ ਚਲਾ ਗਿਆ। ਉਥੇ ਆਪਣੀ ਸੈਨਾ ਸ਼ਕਤੀ ਨੂੰ ਪੱਕਾ ਕਰਨ ਲੱਗਾ।

ਸੁਲਤਾਨ ਮਹਿਮੂਦ ਨੇ ਕੁਝ ਦਿਨ ਆਪਣੀ ਫ਼ੌਜ ਨੂੰ ਦ੍ਰਿੜ੍ਹ ਕੀਤਾ ਅਤੇ ਜੌਨਪੁਰ ਉਤੇ ਹਮਲਾ ਕਰ ਦਿੱਤਾ। ਉਸ ਨੇ ਸ਼ੇਰ ਖਾਨ ਨੂੰ ਇਸ ਵਿਚ ਸ਼ਾਮਲ ਹੋਣ ਲਈ ਲਿਖਤੀ ਸੱਦਾ ਦਿੱਤਾ। ਸ਼ੇਰ ਖਾਨ ਨੇ ਉੱਤਰ ਘੱਲਿਆ ਕਿ ਮੇਰੀ ਸੈਨਿਕ ਤਿਆਰੀ ਜਿਵੇਂ ਹੀ ਪੂਰੀ ਹੋ ਜਾਵੇਗੀ ਮੈਂ ਖ਼ੁਦ ਆ ਰਲਾਂਗਾ। ਸੁਲਤਾਨ ਮਹਿਮੂਦ ਦੇ ਸਰਦਾਰਾਂ ਨੇ ਇਸ ਨੂੰ ਬਹਾਨੇਬਾਜ਼ੀ ਸਮਝਿਆ। ਉਨ੍ਹਾਂ ਨੇ ਸੁਲਤਾਨ ਨੂੰ ਸਿਖਾਇਆ ਅਤੇ ਕਿਹਾ ਫ਼ੌਜ ਨੂੰ ਸ਼ੇਰ ਖਾਨ ਰਾਹੀਂ ਜੌਨਪੁਰ ਜਾਣਾ ਚਾਹੀਦਾ ਹੈ ਅਤੇ ਉਸ ਨੂੰ ਦੰਡ ਦੇਣਾ ਚਾਹੀਦਾ ਹੈ ਕਿ ਉਸ ਨੇ ਸਾਡੇ ਨਾਲ ਰਲਣ ਤੋਂ ਇਨਕਾਰ ਕੀਤਾ ਹੈ। ਉਸ ਨੇ ਕਿਹਾ ਕਿ ਸ਼ੇਰ ਖਾਨ ਨੂੰ ਸਾਡਾ ਸੁਆਗਤ ਕਰਨਾ ਚਾਹੀਦਾ ਹੈ ਅਤੇ ਸਾਡੇ ਨਾਲ ਚੱਲਣਾ ਚਾਹੀਦਾ ਹੈ। ਇਹ ਸਲਾਹ ਸਭ ਨੂੰ ਪਸੰਦ ਆਈ। ਸੈਨਾ ਸਹਸਰਾਮ ਵੱਲ ਵਧੀ। ਜਦੋਂ ਸ਼ੇਰ ਖਾਨ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਉਸ ਨੂੰ ਉਨ੍ਹਾਂ ਨਾਲ ਜਾਣਾ ਹੀ ਪਵੇਗਾ ਤਾਂ ਉਹ ਬੜਾ ਦੁੱਖੀ ਹੋਇਆ। ਉਸ ਨੇ ਆਪਣੀ ਮਜ਼ਬੂਰੀ ਆਪਣੇ ਸਾਥੀਆਂ ਨੂੰ ਦੱਸੀ ਤੇ ਉਹ ਸੁਲਤਾਨ ਦੀ ਸੈਨਾ ਦੇ ਸੁਆਗਤ ਵਿਚ ਲੱਗ ਗਏ। ਉਸ ਨੇ ਇਨ੍ਹਾਂ ਲੋਕਾਂ ਵਾਸਤੇ ਅਤੀ ਉਤਮ ਪ੍ਰਕਾਰ ਦਾ ਭੋਜਨ ਬਣਵਾਇਆ ਅਤੇ ਹਰ ਸਰਦਾਰ ਦੇ ਪਦ ਅਨੁਸਾਰ ਉਸ ਦੇ ਖੇਮੇ ਵਿਚ ਭਿਜਵਾਇਆ। ਇਸ ਆਓਭਾਗਤ ਤੋਂ ਮਹਿਮੂਦ ਅਤੇ ਉਸ ਦੇ ਸਰਦਾਰ ਬੜੇ ਖ਼ੁਸ਼ ਹੋਏ।

ਸ਼ੇਰ ਖਾਨ ਦੇ ਜ਼ੋਰ ਦੇਣ ਤੇ ਸੁਲਤਾਨ ਮਹਿਮੂਦ ਕੁਝ ਦਿਨ ਸਹਸਰਾਮ ਰੁਕ ਗਿਆ। ਇਸੇ ਦੌਰਾਨ ਸ਼ੇਰ ਖਾਨ ਨੇ ਆਪਣੀ ਫ਼ੌਜ ਨੂੰ ਉਸ ਦੇ ਨਾਲ ਜੌਨਪੁਰ ਜਾਣ ਲਈ ਤਿਆਰ ਕਰ ਲਿਆ। ਸ਼ੇਰ ਖਾਨ ਅਤੇ ਉਸ ਦੇ ਅਫ਼ਗਾਨ ਸਾਥੀ ਸਰਦਾਰ

3. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ।

ਸੁਲਤਾਨ ਮਹਿਮੂਦ ਦੇ ਨਾਲ ਚਲ ਪਏ। ਇਸ ਭਾਰੀ ਸੈਨਾ ਦੇ ਕਿਲ੍ਹੇ ਦੇ ਕੋਲ ਪੁੱਜਦੇ ਹੀ ਮੁਗ਼ਲ ਸੈਨਾ ਕਿਲ੍ਹਾ ਛੱਡ ਕੇ ਭੱਜ ਉੱਠੀ। ਸੁਲਤਾਨ ਮਹਿਮੂਦ ਜੌਨਪੁਰ ਵਿਚ ਰੁਕ ਗਿਆ ਅਤੇ ਉਸ ਦੇ ਸਰਦਾਰ ਅਤੇ ਸੈਨਿਕ ਅੱਗੇ ਵਧ ਗਏ। ਉਨ੍ਹਾਂ ਨੇ ਲਖਨਊ ਅਤੇ ਆਸ ਪਾਸ ਦੇ ਇਲਾਕੇ ਉਤੇ ਕਬਜ਼ਾ ਕਰ ਲਿਆ।

ਹਮਾਯੂੰ ਨੂੰ ਅਫ਼ਗ਼ਾਨਾਂ ਦੀ ਇਸ ਸਫ਼ਲਤਾ ਦਾ ਸਮਾਚਾਰ ਮਿਲਿਆ ਤਾਂ ਉਹ ਤੁਰੰਤ ਆਗਰੇ ਤੋਂ ਸੈਨਾ ਲੈ ਕੇ ਲਖਨਊ ਵੱਲ ਚਲ ਪਿਆ। ਇਸੇ ਦੌਰਾਨ ਸੁਲਤਾਨ ਮਹਿਮੂਦ ਵੀ ਲਖਨਊ ਆ ਪੁੱਜਾ। ਸੰਨ 1537 ਵਿਚ ਲੱਗਭਗ ਲਖਨਊ ਦੇ ਨੇੜੇ ਮੁਗ਼ਲ ਅਤੇ ਅਫ਼ਗਾਨ ਸੈਨਾ ਵਿਚਕਾਰ ਯੁੱਧ ਹੋਇਆ। ਭਾਵੇਂ ਯੁੱਧ ਦਾ ਦਿਨ ਨਿਸਚਿਤ ਨਹੀਂ ਸੀ ਹੋਇਆ ਫਿਰ ਵੀ ਦੋਵਾਂ ਪਾਸਿਆਂ ਦੀਆਂ ਫ਼ੌਜਾਂ ਮੌਕੇ ਪਾ ਕੇ ਇਕ ਦੂਸਰੇ ਉਤੇ ਹਮਲਾ ਕਰ ਦਿੰਦੀਆਂ ਸਨ। ਸ਼ੇਰ ਖਾਨ ਨੇ ਹਮਾਯੂੰ ਕੋਲ ਆਪਣੇ ਆਸ਼ੇ ਦਾ ਗੁਪਤ ਸੰਦੇਸ਼ ਭੇਜਿਆ ਕਿ ਮਹਿਮੂਦ ਉਸ ਨੂੰ ਜ਼ਬਰਦਸਤੀ ਉਥੇ ਲੈ ਆਇਆ ਹੈ। ਯੁੱਧ ਦੇ ਦਿਨ ਮੈਂ ਆਪਣੀ ਫ਼ੌਜ ਸਮੇਤ ਉਥੋਂ ਚਲਾ ਜਾਵਾਂਗਾ। ਇਹ ਸੁਨੇਹਾ ਉਸ ਨੇ ਹਿੰਦੂਬੇਗ ਨਾਮੀ ਸਰਦਾਰ ਦੀ ਮਾਰਫ਼ਤ ਭਿਜਵਾਇਆ। ਹਿੰਦੂਬੇਗ ਨੇ ਹਮਾਯੂੰ ਨਾਲ ਮਸ਼ਵਰਾ ਕਰਕੇ ਇਹ ਸੰਦੇਸ਼ਾ ਭਿਜਵਾਇਆ ਕਿ ਜੇਕਰ ਉਹ ਹਮਾਯੂੰ ਵੱਲ ਰਹੇਗਾ ਤਾਂ ਉਸ ਦਾ ਹੀ ਫਾਇਦਾ ਹੈ। ਸ਼ੇਰ ਖਾਨ ਨੇ ਯੁੱਧ ਦੇ ਸਮੇ ਅਫ਼ਗਾਨਾਂ ਦਾ ਸਾਥ ਛੱਡ ਦਿੱਤਾ। ਉਸ ਦੀ ਫ਼ੌਜ ਯੁੱਧ ਤੋਂ ਅੱਡ ਹੋ ਗਈ ਅਤੇ ਮਹਿਮੂਦ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਉਹ ਦੌੜ ਕੇ ਬਿਹਾਰ ਚਲਿਆ ਗਿਆ। ਉਹਦੇ ਕਾਫੀ ਸਰਦਾਰ ਲਖਨਊ ਦੇ ਯੁੱਧ ਵਿਚ ਮਾਰੇ ਗਏ। ਉਸ ਕੋਲ ਨਾ ਰਾਜ ਤੇ ਨਾ ਧਨ ਸੀ। ਉਸ ਦੇ ਬਚੇ ਖੁਚੇ ਸਾਥੀ ਵੀ ਉਸ ਨੂੰ ਛੱਡ ਗਏ। ਸਮਰਾਟ ਬਣਨ ਦੀ ਉਸ ਦੀ ਲਾਲਸਾ ਖ਼ਤਮ ਹੋ ਗਈ ਅਤੇ ਉਹ ਪਟਨੇ ਵਿਚ ਇਕ ਆਮ ਸ਼ਹਿਰੀ ਵਾਂਗੂ ਰਹਿਣ ਲੱਗ ਪਿਆ। ਪੰਜ–ਛੇ ਸਾਲ ਬਾਅਦ ਉਸ ਦੀ ਮੌਤ ਹੋ ਗਈ।

ਜੇਤੂ ਹਮਾਯੂੰ ਨੇ ਹਿੰਦੂਬੇਗ ਦੀ ਅਧੀਨਤਾ ਵਿਚ ਸ਼ੇਰ ਖਾਨ ਕੋਲੋਂ ਚੁਨਾਰ ਪ੍ਰਾਪਤ ਕਰਨ ਲਈ ਆਪਣੀ ਸੈਨਾ ਭੇਜੀ ਪਰ ਸ਼ੇਰ ਖਾਨ ਨੇ ਨਾਂਹ ਕਰ ਦਿੱਤੀ। ਇਸ ਕਰਕੇ ਹਮਾਯੂੰ ਨੇ ਇਕ ਵੱਡੀ ਸੈਨਾ ਭੇਜੀ। ਸ਼ੇਰ ਖਾਨ ਨੇ ਆਪਣੇ ਪੁੱਤਰ ਜਲਾਲ ਖਾਨ ਅਤੇ ਜੁਲੂ ਦੇ ਪੁੱਤਰ ਇਕ ਦੂਸਰੇ ਜਲਾਲ ਖਾਨ ਨੂੰ ਕਿਲ੍ਹੇ ਦੀ ਰੱਖਿਆ ਦਾ ਭਾਰ ਦੇ ਕੇ ਆਪ ਲਾਗਲੇ ਪਹਾੜਾਂ ਵਿਚ ਜਾ ਛੁਪਿਆ। ਕਿਲ੍ਹੇ ਲਈ ਹੋਣ ਵਾਲੇ ਪ੍ਰਤੀਦਿਨ ਦੇ ਯੁੱਧ ਵਿਚ ਦੋਹਾਂ ਬਹਾਦਰਾਂ ਨੇ ਬੜੀ ਹਿੰਮਤ ਦਿਖਾਈ।

ਇਸ ਦੌਰਾਨ ਸ਼ੇਰ ਖਾਨ ਆਸ ਪਾਸ ਦੇ ਸ਼ਾਸਕਾਂ ਕੋਲੋਂ ਮਦਦ ਲਈ ਯਤਨ ਕਰਨ ਲੱਗਾ। ਇਸੇ ਸਮੇਂ ਉਸ ਨੂੰ ਖ਼ਬਰ ਮਿਲੀ ਕਿ ਗੁਜਰਾਤ ਦੇ ਸ਼ਾਸਕ ਬਹਾਦੁਰਸ਼ਾਹ ਨੇ ਮਾਂਡੂ ਉਤੇ ਕਬਜ਼ਾ ਕਰ ਲਿਆ ਹੈ ਅਤੇ ਯੁੱਧ ਦਾ ਐਲਾਨ ਕਰਕੇ ਦਿੱਲੀ ਵੱਲ ਵਧਣ ਹੀ ਵਾਲਾ ਹੈ। ਸ਼ੇਰ ਖਾਨ ਨੂੰ ਇਹ ਸਮਝਣ ਵਿਚ ਦੇਰ ਨਾ ਲੱਗੀ ਕਿ ਹਮਾਯੂੰ ਵਾਸਤੇ ਹੁਣ ਚੁਨਾਰ ਦਾ ਕਿਲ੍ਹਾ ਬੜੀ ਛੋਟੀ ਚੀਜ਼ ਹੋ ਗਿਆ ਹੈ। ਇਸ ਕਰਕੇ ਫ਼ੌਜ ਜ਼ਿਆਦਾ ਦਿਨ ਉਥੇ ਨਹੀਂ ਰਹੇਗੀ। ਉਸ ਨੇ ਹਮਾਯੂੰ ਨੂੰ ਅਰਜ਼

ਕੀਤੀ ਕਿ ਚੁਨਾਰ ਦਾ ਕਿਲ੍ਹਾ ਮੈਨੂੰ ਦੇ ਦਿੱਤਾ ਜਾਵੇ। ਉਸ ਨੇ ਲਖਨਊ ਦੇ ਯੁੱਧ ਵਿਚ ਦਿਤੇ ਸਹਿਯੋਗ ਦੀ ਯਾਦ ਦਿਲਵਾਈ। ਉਸ ਨੇ ਇਹ ਵੀ ਕਿਹਾ ਕਿ ਦਿੱਲੀ ਦੀ ਰਾਖੀ ਕਰਨੀ ਤੁਹਾਡੇ ਲਈ ਬੜੀ ਜ਼ਰੂਰੀ ਹੈ। ਮੇਰਾ ਪੁੱਤਰ ਕੁਤਬਖਾਨ ਆਪ ਦੀ ਸੇਵਾ ਵਿਚ ਰਹੇਗਾ। ਜੇਕਰ ਮੇਰੇ ਕੋਲੋਂ ਕੋਈ ਗ਼ਲਤੀ ਹੋ ਗਈ ਹੈ ਤਾਂ ਮੈਂ ਦੰਡ ਦਾ ਭਾਗੀ ਹਾਂ। ਹਮਾਯੂੰ ਨੇ ਸ਼ੇਰ ਖਾਨ ਦੀ ਅਰਜ਼ ਨੂੰ ਇਸ ਸ਼ਰਤ ਉਤੇ ਮੰਨ ਲਿਆ ਕਿ ਸ਼ੇਰ ਖਾਨ ਕੁਤਬਖਾਨ ਦੇ ਬਦਲੇ ਆਪਣੇ ਦੂਸਰੇ ਪੁੱਤਰ ਜਲਾਲਖਾਨ ਨੂੰ ਮੁਗ਼ਲ ਸੈਨਾ ਦੇ ਨਾਲ ਭੇਜੇ। ਪਰ ਸ਼ੇਰ ਖਾਨ ਨੇ ਬਹਾਨਾ ਬਣਾਇਆ ਕਿ ਜਲਾਲਖਾਨ ਮੇਰੇ ਦੂਸਰੇ ਦੁਸ਼ਮਣਾਂ ਨਾਲ ਲੜ ਰਿਹਾ ਹੈ। ਹਮਾਯੂੰ ਨੇ ਇਹ ਗੱਲ ਮੰਨ ਲਈ। ਉਹ ਚਨਾਰ ਦਾ ਕਿਲ੍ਹਾ ਦੇ ਕੇ ਅਤੇ ਕੁਤਬਖਾਨ ਨੂੰ ਨਾਲ ਲੈ ਕੇ ਤੁਰ ਪਿਆ। ਸ਼ੇਰ ਖਾਨ ਨੇ ਆਪਣੇ ਪ੍ਰਸਿੱਧ ਦਰਬਾਰੀ ਇਸਾ ਰੰਗ ਅਤੇ ਪੁੱਤਰ ਕੁਤੁਬਖਾਨ ਨੂੰ ਹਮਾਯੂੰ ਦੇ ਨਾਲ ਭੇਜ ਦਿੱਤਾ। ਹਮਾਯੂੰ ਜੌਨਪੁਰ ਤੋਂ ਅੱਗੇ ਚਲਾ ਗਿਆ ਅਤੇ ਗੁਜਰਾਤ ਦੇ ਬਹਾਦੁਰਸ਼ਾਹ ਦਾ ਦਮਨ ਕਰਨ ਲੱਗ ਪਿਆ। ਮੌਕਾ ਮਿਲਦੇ ਹੀ ਸ਼ੇਰ ਖਾਨ ਨੇ ਆਪਣੇ ਸਭ ਦੁਸ਼ਮਣਾਂ ਨੂੰ ਨਸ਼ਟ ਕਰ ਦਿੱਤਾ। ਉਸ ਨੇ ਅਫ਼ਗ਼ਾਨਾਂ ਨੂੰ ਜੋ ਹੁਣ ਗ਼ਰੀਬ ਅਤੇ ਫ਼ਕੀਰ ਬਣ ਗਏ ਸਨ ਆਪਣੀ ਸੈਨਾ ਵਿਚ ਭਰਤੀ ਕਰ ਲਿਆ। ਜਿਨ੍ਹਾਂ ਨੇ ਇਨਕਾਰ ਕੀਤਾ ਉਨ੍ਹਾਂ ਨੂੰ ਮਾਰ ਦਿੱਤਾ। ਸ਼ੇਰ ਖਾਨ ਨੂੰ ਇਨ੍ਹਾਂ ਦਾ ਖ਼ੂਬ ਸਾਥ ਮਿਲਿਆ। ਉਸ ਨੇ ਖ਼ੁਸ਼ੀ ਵਿਚ ਹਜਰਤ ਅਲੀ ਦੀ ਉਦਾਸੀ ਧਾਰਨ ਕਰ ਲਈ। ਇਸੇ ਦੌਰਾਨ ਸ਼ੇਰ ਖਾਨ ਦਾ ਸੰਪਰਕ ਇਕ ਬੜੇ ਚਤੁਰ ਸਰਦਾਰ ਮੀਆਂ ਮੁਹੰਮਦ ਨਾਲ ਹੋਇਆ। ਮੀਆਂ ਮੁਹੰਮਦ ਨੂੰ ਕਾਲਾ ਪਹਾੜ ਵੀ ਕਹਿੰਦੇ ਸਨ। ਮੀਆਂ ਮੁਹੰਮਦ ਅਤੇ ਉਸ ਦੀ ਇਕ ਦਾਸੀ ਦੇ ਮੇਲ ਤੋਂ ਬਾਲਕ ਮੀਆਂ ਮਿਆਂਮੂ ਬੜਾ ਬੁਧੀਮਾਨ ਜਵਾਨ ਪੈਦਾ ਹੋਇਆ।

ਮੀਆਂ ਮੁਹੰਮਦ ਕਾਲਾ ਪਹਾੜ ਦੀ ਮੌਤ ਦੇ ਬਾਅਦ ਸੁਲਤਾਨ ਇਬਰਾਹੀਮ ਨੇ ਸ਼ੇਖ਼ ਮੁਸਤਫ਼ਾ ਨੂੰ ਉਸ ਦਾ ਉਤਰਾਧਿਕਾਰੀ ਐਲਾਨ ਕੀਤਾ। ਉਸ ਦੀ ਪਤਨੀ ਦਾ ਨਾ ਸੀ ਫ਼ਾਥਮਲਿਕਾ। ਇਹ ਔਰਤ ਵੀ ਬੜੀ ਬੁੱਧੀਮਾਨ ਸੀ। ਸ਼ੇਖ਼ ਮੁਸਤਫ਼ਾ ਦੀ ਮੌਤ ਦੇ ਬਾਅਦ ਫ਼ਾਥਮਲਿਕਾ ਨੇ ਆਪਣੇ ਦੇਵਰ ਮੀਆਂ ਨਿਆਜ਼ੀਦ ਨੂੰ ਸ਼ਾਸਨ ਸੰਚਾਲਨ ਦੀ ਸਿਖਿਆ ਦਿੱਤੀ। ਉਸ ਨੂੰ ਜਾਗੀਰਾਂ ਦੇ ਪ੍ਰਬੰਧ ਦਾ ਅਧਿਕਾਰ ਦੇ ਕੇ ਕਿਹਾ ਕਿ ਜੇਕਰ ਉਹ ਸੈਨਕਾਂ ਦੀ ਭਰਤੀ ਕਰ ਸਕਦਾ ਹੈ ਤਾਂ ਉਹ ਉਸ ਨੂੰ ਧਨ ਦੇ ਸਕਦੀ ਹੈ। ਮੀਆਂ ਨਿਆਜ਼ੀਦ ਨੇ ਇਸ ਮੌਕੇ ਦਾ ਲਾਭ ਉਠਾ ਕੇ ਫ਼ੌਜ ਨੂੰ ਸੰਗਠਿਤ ਕੀਤਾ ਅਤੇ ਕਈਆਂ ਥਾਵਾਂ ਉਤੇ ਮੁਗ਼ਲਾਂ ਦਾ ਮੁਕਾਬਲਾ ਕਰਕੇ ਉਨ੍ਹਾਂ ਨੂੰ ਹਰਾਇਆ। ਉਸ ਦੀ ਪ੍ਰਸਿੱਧੀ ਫੈਲਣ ਲੱਗੀ ਪ੍ਰੰਤੂ ਅਫ਼ਗ਼ਾਨਾਂ ਅਤੇ ਮੁਗ਼ਲਾਂ ਵਿਚ ਜਿਹੜਾ ਯੁੱਧ ਲਖਨਊ ਨੇੜੇ ਹੋਇਆ ਸੀ ਉਥੇ ਉਸ ਦੀ ਮੌਤ ਹੋ ਗਈ। ਉਸ ਦੀ ਮੌਤ ਵੇਲੇ ਫ਼ਾਥਮਲਿਕਾ ਬਿਹਾਰ ਵਿਚ ਸੀ। ਉਸ ਨੇ ਆਪਣੀ ਸੰਪਤੀ ਦੀ ਰੱਖਿਆ ਲਈ ਬਿਹਾਰ ਦੇ ਰਾਜੇ ਦੀ ਸ਼ਰਣ ਲੈਣ ਦੀ ਸੋਚੀ ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਨਿਆਜ਼ੀਦ ਦੀ ਮੌਤ ਹੋ ਗਈ ਹੈ ਤੇ ਸੁਲਤਾਨ ਮਹਿਮੂਦ ਹਾਰ ਗਿਆ ਹੈ ਤਾਂ ਉਹ ਸੁਚੇਤ ਹੋ ਗਈ। ਇਸ ਔਰਤ ਦੀ ਐਸੀ ਅਵਸਥਾ ਦੇਖ ਕੇ ਸ਼ੇਰ ਖਾਨ ਨੇ

ਉਸ ਦੀ ਸੰਪਤੀ ਕਾਬੂ ਕਰਨ ਦੀ ਯੋਜਨਾ ਬਣਾਈ। ਉਸ ਨੇ ਉਸ ਔਰਤ ਨੂੰ ਲਿਖਿਆ ਕਿ ਤੈਨੂੰ ਅਫ਼ਗਾਨਾਂ ਦੀ ਇੱਜ਼ਤ ਦਾ ਖ਼ਿਆਲ ਕਰਨਾ ਚਾਹੀਦਾ ਹੈ ਅਤੇ ਹਿੰਦੂ ਰਾਜਿਆਂ ਦੇ ਚੰਗੁਲ ਵਿਚ ਨਾ ਫਸ ਕੇ ਮੇਰੇ ਖੇਤਰ ਵਿਚ ਆ ਕੇ ਸੁਰੱਖਿਅਤ ਰਹਿਣਾ ਚਾਹੀਦਾ ਹੈ। ਫਾਥਮਲਿਕਾ ਸ਼ੇਰ ਖਾਨ ਦੇ ਇਸ ਵਚਨ ਉਤੇ ਕਿ ਉਹ ਉਸ ਨਾਲ ਸਦਾਈ ਸੰਬੰਧ ਕਾਇਮ ਰੱਖੇਗਾ ਉਸ ਦੀ ਸ਼ਰਣ ਵਿਚ ਆ ਕੇ ਰਹਿਣ ਲੱਗ ਪਈ।

ਬੰਗਾਲ ਦੇ ਸ਼ਾਸਕ ਨਸੀਬਸ਼ਾਹ ਦੀ ਮੌਤ ਦੇ ਬਾਅਦ ਉਥੋਂ ਦੇ ਅਮੀਰਾਂ ਨੇ ਸੁਲਤਾਨ ਮਹਿਮੂਦ ਨੂੰ ਉਥੋਂ ਦਾ ਸ਼ਾਸਕ ਐਲਾਨ ਕਰ ਦਿੱਤਾ। ਪਰ ਉਹ ਏਨਾ ਨਾਲਾਇਕ ਸੀ ਕਿ ਉਥੇ ਅਸ਼ਾਂਤੀ ਫੈਲ ਗਈ। ਸ਼ੇਰ ਖਾਨ ਨੇ ਇਸ ਹਾਲਤ ਦਾ ਫ਼ਾਇਦਾ ਉਠਾਉਣਾ ਚਾਹਿਆ। ਉਸ ਨੇ ਫਾਥਮਲਿਕਾ ਕੋਲੋਂ 300 ਮਣ ਸੋਨਾ ਲੈ ਕੇ ਇਕ ਵੱਡੀ ਫ਼ੌਜ ਦਾ ਸੰਗਠਨ ਕੀਤਾ ਅਤੇ ਫਾਥਮਲਿਕਾ ਨੂੰ ਬਦਲੇ ਵਿਚ ਦੋ ਪਰਗਨੇ ਅਤੇ ਕੁਝ ਨਕਦ ਰੁਪਿਆ ਦਿੱਤਾ। ਇਸ ਤਰ੍ਹਾਂ ਸੈਨਾ ਲੈ ਕੇ ਬੰਗਾਲ ਵਲ ਵਧ ਕੇ ਸੀਕਰੀ ਗਲੀ ਅਰਥਾਤ ਗੜ੍ਹੀ ਦੇ ਇਸ ਪਾਸੇ ਤੱਕ ਬੰਗਾਲ ਦੇ ਸਾਰੇ ਪ੍ਰਦੇਸ਼ਾਂ ਉਤੇ ਕਬਜ਼ਾ ਕਰ ਲਿਆ।

ਹਮਾਯੂੰ ਜਦੋਂ ਗੁਜਰਾਤ ਤੋਂ ਵਾਪਸ ਆਗਰੇ ਆਇਆ ਖਾਨਖਾਨਾ ਯੂਸਫ਼ ਖੇਲ ਨੇ (ਜਿਸ ਨੇ ਬਾਬਰ ਨੂੰ ਕਾਬਲ ਤੋਂ ਆ ਕੇ ਭਾਰਤ ਉਤੇ ਹਮਲਾ ਕਰਨ ਦਾ ਸੱਦਾ ਦਿੱਤਾ ਸੀ) ਉਸ ਨੂੰ (ਹਮਾਯੂੰ ਨੂੰ) ਕਿਹਾ ਕਿ ਹੁਣ ਸ਼ੇਰ ਖਾਨ ਵੱਲ ਧਿਆਨ ਦੇਣਾ ਚਾਹੀਦਾ ਹੈ। ਉਸ ਤੋਂ ਸਾਵਧਾਨ ਰਹਿਣਾ ਵੀ ਜ਼ਰੂਰੀ ਹੈ। ਹਮਾਯੂੰ ਨੇ ਹਿੰਦੂਬੇਗ ਨੂੰ ਜੌਨਪੁਰ ਭੇਜਦੇ ਹੋਏ ਕਿਹਾ ਕਿ ਸ਼ੇਰ ਖਾਨ ਦੀਆਂ ਗਤੀਵਿਧੀਆਂ ਉਤੇ ਧਿਆਨ ਰੱਖੇ ਅਤੇ ਸਮੇਂ ਸਮੇਂ ਖਬਰ ਦਿੰਦਾ ਰਹੇ। ਇਸ ਦੀ ਖ਼ਬਰ ਮਿਲਦਿਆਂ ਹੀ ਸ਼ੇਰ ਖਾਨ ਨੇ ਹਿੰਦੂਬੇਗ ਦੇ ਹੱਥ ਬਹੁਮੁੱਲੇ ਤੋਹਫ਼ੇ ਭੇਜੇ ਅਤੇ ਨਾਲ ਹੀ ਸੁਨੇਹਾ ਘੱਲਿਆ ਕਿ ਮੈਂ ਸਮਰਾਟ ਦੇ ਇਲਾਕਿਆਂ ਉਤੇ ਕੋਈ ਹਮਲਾ ਨਹੀਂ ਕੀਤਾ। ਉਸ ਨੇ ਇਹ ਵੀ ਯਕੀਨ ਦਿਵਾਇਆ ਕਿ ਮੈਂ (ਸ਼ੇਰ ਖਾਨ) ਉਨ੍ਹਾਂ ਦਾ ਸੇਵਕ ਅਤੇ ਆਗਿਆਕਾਰੀ ਸਰਦਾਰ ਹਾਂ। ਇਸ ਦਾ ਨਤੀਜਾ ਚੰਗਾ ਨਿਕਲਿਆ। ਹਿੰਦੂਬੇਗ ਨੇ ਹਮਾਯੂੰ ਨੂੰ ਸ਼ੇਰ ਖਾਨ ਦੀ ਵਫ਼ਾਦਾਰੀ ਦਾ ਵਿਸ਼ਵਾਸ ਦਿਵਾਇਆ ਅਤੇ ਬਿਹਾਰ ਤੇ ਬੰਗਾਲ ਵਲੋਂ ਉਸ ਨੂੰ ਨਿਸ਼ਚਿੰਤ ਕਰ ਦਿੱਤਾ।

ਇਧਰ ਸ਼ੇਰ ਖਾਨ ਨੇ ਆਪਣੇ ਪੁੱਤਰ ਜਲਾਲ ਖਾਨ, ਪ੍ਰਮੁਖ ਸਰਦਾਰ ਖਵਾਸ ਖਾਨ ਅਤੇ ਦੂਸਰਿਆਂ ਦੇ ਨਾਲ ਇਕ ਵੱਡੀ ਫ਼ੌਜ ਬੰਗਾਲ ਅਤੇ ਗੌਡ ਨਗਰ ਉਤੇ ਅਧਿਕਾਰ ਕਰਨ ਲਈ ਭੇਜੀ। ਬੰਗਾਲ ਦਾ ਸ਼ਾਸਕ ਸੁਲਤਾਨ ਮਹਿਮੂਦ ਭੈਭੀਤ ਹੋ ਕੇ ਗੌਡ ਦੇ ਦੁਰਗ ਵਿਚ ਚਲਾ ਗਿਆ। ਸ਼ੇਰ ਖਾਨ ਦੀ ਸੈਨਾ ਨੇ ਕਿਲ੍ਹੇ ਨੂੰ ਘੇਰ ਲਿਆ ਅਤੇ ਸੈਨਿਕਾਂ ਵਿਚਾਲੇ ਝੜਪ ਹੋਣ ਲੱਗੀ।

ਉਧਰ ਹਮਾਯੂੰ ਦੀ ਬਿਹਾਰ ਅਤੇ ਉਸ ਦੇ ਅੱਗੇ ਬੰਗਾਲ ਵਲ ਪ੍ਰਗਤੀ ਜਾਰੀ ਸੀ। ਚੁਨਾਰ ਪੁੱਜ ਕੇ ਉਸ ਨੂੰ ਇਹ ਖ਼ਬਰ ਮਿਲੀ ਕਿ ਗੌੜ ਦਾ ਕਿਲ੍ਹਾ ਜਲਾਲ ਖਾਨ ਦੇ ਘੇਰੇ ਵਿਚ ਹੈ, ਉਸ ਦੇ ਸਾਹਮਣੇ ਇਹ ਪ੍ਰਸ਼ਨ ਆਇਆ ਕਿ ਕਿਉਂ ਨਾ ਚੁਨਾਰ ਦੇ

ਕਿਲ੍ਹੇ ਨੂੰ ਪਹਿਲਾਂ ਕਬਜ਼ੇ ਵਿਚ ਲੈ ਲਿਆ ਜਾਵੇ। ਭਾਵ ਬੰਗਾਲ ਦੀ ਰਾਜਧਾਨੀ ਗੌੜ ਵਲ ਵਧਿਆ ਜਾਵੇ। ਬਜ਼ੁਰਗ ਸਰਦਾਰਾਂ ਦੀ ਸਲਾਹ ਸੀ ਕਿ ਪਹਿਲਾਂ ਗੌੜ ਨੂੰ ਜਿੱਤ ਕੇ ਉਥੋਂ ਦੀ ਰਾਸ਼ੀ ਆਪਣੇ ਹੱਥ ਹੇਠ ਕਰਕੇ ਚੁਨਾਰ ਨੂੰ ਜਿੱਤਣਾ ਆਸਾਨ ਹੋ ਜਾਏਗਾ। ਪਰ ਹਮਾਯੂੰ ਨੇ ਜਿਵੇਂ ਉਸ ਦੇ ਜਵਾਨ ਸਰਦਾਰਾਂ ਨੇ ਕਿਹਾ ਕਿ ਪਹਿਲਾਂ ਚੁਨਾਰ ਨੂੰ ਜਿੱਤਿਆ ਜਾਵੇ ਉਵੇਂ ਹੀ ਕੀਤਾ ਕਿਉਂਕਿ ਹਮਾਯੂੰ ਵੀ ਜਵਾਨ ਸੀ। ਪਰ ਬਜ਼ੁਰਗ ਸਰਦਾਰ ਖਾਨਖਾਨਾ ਨੇ ਆਸ਼ੰਕਾ ਜ਼ਾਹਿਰ ਕੀਤੀ ਕਿ ਜਦੋਂ ਤੱਕ ਚੁਨਾਰ ਦੀ ਲੜਾਈ ਚਲਦੀ ਰਹੇਗੀ ਉਦੋਂ ਤੱਕ ਸ਼ੇਰ ਖਾਨ ਦਾ ਪੁੱਤਰ ਜਲਾਲ ਖਾਨ ਗੌੜ ਨੂੰ ਜਿੱਤ ਕੇ ਉਸ ਉਤੇ ਅਧਿਕਾਰ ਕਰ ਲਵੇਗਾ।

ਸ਼ੇਰ ਖਾਨ ਨੇ ਚੁਨਾਰ ਦੇ ਕਿਲ੍ਹੇ ਦੀ ਰੱਖਿਆ ਦਾ ਕੰਮ ਆਪਣੇ ਦੋ ਸਰਦਾਰਾਂ ਨੂੰ ਸੌਂਪ ਕੇ ਆਪ ਜੰਗਲਾਂ ਵਿਚ ਭਟਕ ਰਿਹਾ ਸੀ। ਹੁਣ ਉਸ ਨੂੰ ਸੁਰੱਖਿਅਤ ਸ਼ਰਣਗਾਹ ਦੀ ਲੋੜ ਸੀ। ਉਸ ਨੇ ਬੜੀ ਮੁਸ਼ਕਿਲ ਨਾਲ ਇਕ ਪਾਸੇ ਕਈ ਮਣ ਸੋਨਾ ਦੇ ਕੇ ਅਤੇ ਦੂਸਰੇ ਪਾਸੇ ਦੁਸ਼ਮਣ ਹਮਾਯੂੰ ਨਾਲ ਮਿਲ ਜਾਣ ਦੀ ਧਮਕੀ ਦੇ ਕੇ ਆਪਣੇ ਪੁਰਾਣੇ ਮਿੱਤਰ ਚੂੜਾਮਣਿ ਨਾਮਕ ਰੋਹਤਾਸ ਦੇ ਰਾਜਾ ਦੇ ਨਾਇਬ ਦੇ ਪ੍ਰਭਾਵ ਨਾਲ ਰੋਹਤਾਸ ਦੇ ਕਿਲ੍ਹੇ ਵਿਚ ਸ਼ਰਣ ਲਈ। ਇਥੇ ਹੀ ਉਸ ਨੂੰ ਖ਼ਬਰ ਮਿਲੀ ਕਿ ਚੁਨਾਰ ਦੇ ਦੁਰਗ (ਕਿਲ੍ਹੇ) ਉਤੇ ਹਮਾਯੂੰ ਦਾ ਕਬਜ਼ਾ ਹੋ ਗਿਆ ਅਤੇ ਗੌੜ ਦੀ ਖਾਈ ਵਿਚ ਡੁੱਬ ਜਾਣ ਕਰਕੇ ਉਸ ਦੇ ਪ੍ਰਮੁੱਖ ਸਰਦਾਰ ਖਵਾਸ ਖਾਨ ਦੀ ਮੌਤ ਹੋ ਗਈ। ਉਸ ਨੇ ਗੌੜ ਦੇ ਦੁਰਗ (ਕਿਲ੍ਹੇ) ਉਤੇ ਹਮਲਾ ਤੇਜ਼ ਕਰਨ ਲਈ ਇਕ ਦੂਸਰੇ ਸਰਦਾਰ ਨੂੰ ਜੋ ਕਿ ਪਹਿਲੇ ਖਵਾਸ ਖਾਨ ਦਾ ਛੋਟਾ ਭਰਾ ਸੀ ਮੁਸਾਹਿਬ ਖਾਨ ਨੂੰ ਖਵਾਸ ਖਾਨ ਦੀ ਉਪਾਧੀ ਦੇ ਕੇ ਗੌੜ ਵਲ ਰਵਾਨਾ ਕਰ ਦਿੱਤਾ।

# 6. ਪਹਿਲੀ ਵਾਰ 'ਰਾਜਾ' ਦੀ ਉਪਾਧੀ

ਤਾਰੀਖੇ-ਸ਼ੇਰਸ਼ਾਹੀ ਜਾਂ ਤੋਹਵਤੇ ਅਕਬਰਸ਼ਾਹੀ ਨਾਮਕ ਗ੍ਰੰਥ ਦੇ ਮੂਲ ਲੇਖਕ ਅੱਬਾਸ ਖਾਨ ਸਰਵਾਨੀ ਦੀ ਪੁਸਤਕ ਦੀ ਮੂਲ ਪਾਂਡੂਲਿਪੀ (ਖਰੜੇ) ਅਨੁਸਾਰ ਸ਼ੇਰ ਸ਼ਾਹ ਨੂੰ ਪਹਿਲੀ ਵਾਰ ਖਵਾਸ ਖਾਨ ਨੇ 'ਰਾਜਾ' ਕਿਹਾ। ਉਸ ਨੇ ਗੌਡ ਪੁੱਜ ਕੇ ਜਲਾਲ ਖਾਨ ਨੂੰ ਕਿਹਾ ਕਿ, "ਰਾਜਾ ਸ਼ੇਰ ਸ਼ਾਹ ਦਾ ਹੁਕਮ ਹੈ ਕਿ ਗੌਡ ਦੇ ਕਿਲ੍ਹੇ ਉਤੇ ਛੇਤੀ ਤੋਂ ਛੇਤੀ ਕਬਜ਼ਾ ਕਰ ਲਿਆ ਜਾਵੇ ਕਿਉਂਕਿ ਹਮਾਯੂੰ ਮੁਗਲ ਫ਼ੌਜ ਲੈ ਕੇ ਇਸ ਪਾਸੇ ਹੀ ਆ ਰਿਹਾ ਹੈ।" ਖਵਾਸ ਖਾਨ ਨੇ ਜਲਾਲ ਖਾਨ, ਸੁਜਾਅਤ ਖਾਨ ਅਤੇ ਹੋਰ ਅਫ਼ਗਾਨ ਸਰਦਾਰਾਂ ਨੂੰ ਕਿਲ੍ਹੇ ਉਤੇ ਤਿੰਨ ਪਾਸਿਆਂ ਤੋਂ ਹਮਲਾ ਕਰਨ ਲਈ ਉਤਸ਼ਾਹ ਦੇ ਕੇ ਪ੍ਰੇਰਿਤ ਕੀਤਾ। ਇਨ੍ਹਾਂ ਤਿੰਨਾਂ ਨੇ ਆਪਣੀ ਇੱਛਾ ਦੇ ਬਗ਼ੈਰ ਵੀ ਗੱਲ ਮੰਨ ਲਈ ਕਿਉਂਕਿ ਉਨ੍ਹਾਂ ਨੂੰ ਯਕੀਨ ਸੀ ਕਿ ਗੌਡ ਦਾ ਕਿਲ੍ਹਾ ਸ਼ੇਰ ਸ਼ਾਹ ਨੂੰ ਹੀ ਮਿਲੇਗਾ। ਇਸ ਕਰਕੇ ਇਸ ਦਾ ਸਿਹਰਾ ਲੈਣ ਲਈ ਸਾਨੂੰ ਵੀ ਹਿੱਸਾ ਪਾਉਣਾ ਚਾਹੀਦਾ ਹੈ। ਇਸ ਯੁੱਧ ਵਿਚ ਖਵਾਸ ਖਾਨ ਨੇ ਖ਼ਾਸ ਬਹਾਦਰੀ ਦਾ ਪਰਿਚੈ ਦਿਤਾ। ਇਸ ਦੇ ਬਾਅਦ ਉਹ ਸ਼ੇਰ ਖਾਨ ਦੇ ਵਲੋਂ ਅਗਲਿਆਂ ਯੁੱਧਾਂ ਵਿਚ ਜਿੱਤ ਪ੍ਰਾਪਤ ਕਰਦਾ ਰਿਹਾ। ਸ਼ੇਰ ਖਾਨ ਦੀ ਫ਼ੌਜ ਵਿਚ ਉਸ ਦੇ ਮੁਕਾਬਲੇ ਦਾ ਕੋਈ ਦੂਜਾ ਅਫ਼ਗਾਨ ਸਰਦਾਰ ਜਾਂ ਸੈਨਾਪਤੀ ਨਹੀਂ ਸੀ।

ਜਲਾਲ ਖਾਨ ਨੇ ਸ਼ੇਰ ਖਾਨ ਨੂੰ ਸੂਚਨਾ ਦਿੱਤੀ ਕਿ ਗੌਡ ਦੇ ਕਿਲ੍ਹੇ ਉਤੇ ਅਸੀਂ ਜਿੱਤ ਪ੍ਰਾਪਤ ਕਰ ਲਈ ਹੈ ਅਤੇ ਇਸ ਦਾ ਸਿਹਰਾ ਖਵਾਸ ਖਾਨ ਦੇ ਸਿਰ ਹੈ। ਇਸ ਸੂਚਨਾ ਨਾਲ ਸ਼ੇਰ ਖਾਨ ਬੜਾ ਖ਼ੁਸ਼ ਹੋਇਆ।

ਗੌਡ ਦਾ ਕਿਲ੍ਹਾ 1537 ਦੇ ਨਵੰਬਰ ਤੋਂ ਘੇਰੇ ਵਿਚ ਸੀ। ਮਾਰਚ ਸੰਨ 1537 ਤੋਂ ਉਸ ਉਤੇ ਹਮਲੇ ਹੋਣ ਲੱਗੇ ਅਤੇ ਕਿਲ੍ਹੇ ਦੇ ਅੰਦਰਲੇ ਲੋਕਾਂ ਨੂੰ ਤਕਲੀਫ਼ ਹੋਣ ਲੱਗੀ। ਇਸ ਕਿਲ੍ਹੇ ਵਿਚ ਅਫ਼ਗਾਨ 6 ਅਪ੍ਰੈਲ 1538 ਨੂੰ ਦਾਖ਼ਲ ਹੋਏ। ਮੱਧਕਾਲੀਨ ਬੰਗਾਲ ਦਾ ਸੁਤੰਤਰ ਰਾਜ ਸਮਾਪਤ ਹੋ ਗਿਆ। ਸੁਲਤਾਨ ਮਹਿਮੂਦ ਨੇ ਕਿਲ੍ਹਾ ਖਾਲੀ ਕਰ ਦਿੱਤਾ ਅਤੇ ਉਹ ਉੱਤਰ ਬਿਹਾਰ ਵਲ ਭੱਜ ਗਿਆ। ਸੁਲਤਾਨ ਮਹਿਮੂਦ ਦਾ ਪਿੱਛਾ ਕੀਤਾ ਗਿਆ। ਉਸ ਨੂੰ ਯੁੱਧ ਵਾਸਤੇ ਲਲਕਾਰਿਆ ਗਿਆ, ਮਜ਼ਬੂਰ

ਵੀ ਕੀਤਾ ਗਿਆ, ਅਤੇ ਜ਼ਖ਼ਮੀ ਵੀ ਪਰ ਉਹ ਭੱਜ ਨਿਕਲਿਆ। ਉਹ ਕਿਸ਼ਤੀ ਰਾਹੀਂ ਹਾਜੀਪੁਰ (ਪਟਨੇ ਦੇ ਸਾਹਮਣੇ) ਜਾ ਪੁੱਜਾ। ਉਸ ਦਾ ਇਰਾਦਾ ਹਮਾਯੂੰ ਦੇ ਦਰਬਾਰ ਵਿਚ ਹਾਜ਼ਰ ਹੋਣ ਦਾ ਸੀ।

ਸ਼ੇਰ ਖਾਨ ਨੇ ਦੇਖਿਆ ਕਿ ਹਮਾਯੂੰ ਚੁਨਾਰ ਦਾ ਕਿਲ੍ਹਾ ਜਿੱਤਣ ਤੋਂ ਬਾਅਦ ਪੂਰਬ ਵੱਲ ਵਧਣਾ ਚਾਹੁੰਦਾ ਹੈ ਤਾਂ ਉਸ ਨੇ ਹਮਾਯੂੰ ਕੋਲ ਸੁਆਮੀ ਭਗਤੀ ਦਾ ਸੁਨੇਹਾ ਭੇਜ ਕੇ ਯਕੀਨ ਦਿਵਾਇਆ ਕਿ ਜੇਕਰ ਤੁਸੀਂ ਬੰਗਾਲ ਦੀ ਜਿੱਤ ਦਾ ਵਿਚਾਰ ਛੱਡ ਦੇਵੋ ਤਾਂ ਮੈਂ ਬਿਹਾਰ ਤੁਹਾਨੂੰ ਸੌਂਪ ਦਿਆਂਗਾ ਅਤੇ ਰਾਜ ਕਰ ਵਜੋਂ ਹਰ ਸਾਲ 10 ਲੱਖ ਰੁਪਿਆ ਭੇਜ ਦਿਆ ਕਰਾਂਗਾ। ਇਸ ਯਕੀਨ ਨਾਲ ਸੰਤੁਸ਼ਟ ਹੋ ਕੇ ਹਮਾਯੂੰ ਵਾਪਸ ਆਗਰੇ ਪਰਤ ਆਇਆ ਅਤੇ ਸ਼ੇਰ ਖਾਨ ਨਿਸ਼ਚਿੰਤ ਹੋ ਗਿਆ। ਪ੍ਰੰਤੂ ਜਦ ਇਸ ਘਟਨਾ ਦੇ ਤਿੰਨ ਦਿਨ ਬਾਅਦ ਸੁਲਤਾਨ ਮਹਿਮੂਦ ਨੇ ਹਮਾਯੂੰ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਆਖਿਆ ਕਿ ਗੌੜ ਦਾ ਕਿਲ੍ਹਾ ਮੈਂ ਛੱਡ ਦਿੱਤਾ ਹੈ ਅਤੇ ਬਾਕੀ ਸਮੁੱਚਾ ਬੰਗਾਲ ਮੇਰੇ ਕੋਲ ਹੈ। ਹੁਣ ਸ਼ੇਰ ਖਾਨ ਦਾ ਵਿਸ਼ਵਾਸ ਕਦੇ ਨਾ ਕਰਨਾ। ਤੁਸੀਂ ਉਸ ਉਤੇ ਹਮਲਾ ਕਰਨ ਲਈ ਕੂਚ ਕਰ ਦਿਓ। ਇਸ ਕਥਨ ਨਾਲ ਹਮਾਯੂੰ ਦੀ ਨਿਅਤ ਬਦਲ ਗਈ। ਉਸ ਨੇ ਬਰਰੀ ਬਰਲਾਸ ਅਤੇ ਦੂਸਰੇ ਸੈਨਾਪਤੀਆਂ ਨਾਲ ਖਾਨਖਾਨਾ ਯੂਸੁਫ ਖੇਲ ਨੂੰ ਲੋੜੀਂਦੀ ਫ਼ੌਜ ਦੇ ਕੇ ਬਾਹਰਕੁੰਡਾ ਦੀਆਂ ਪਹਾੜੀਆਂ ਵਲ ਸ਼ੇਰ ਖਾਨ ਉਤੇ ਹਮਲਾ ਕਰਨ ਲਈ ਭੇਜ ਦਿੱਤਾ। ਉਸ ਨੇ ਮਿਰਜ਼ਾ ਹਿੰਦਲ ਨੂੰ ਗੰਗਾ ਪਾਰ ਕਰਕੇ ਹਾਜੀਪੁਰ ਜਾਣ ਦਾ ਆਦੇਸ਼ ਦਿਤਾ ਅਤੇ ਖ਼ੁਦ ਬੰਗਾਲ ਵਲ ਚਲ ਪਿਆ।

ਜਦੋਂ ਸ਼ੇਰ ਖਾਨ ਨੂੰ ਪਤਾ ਲੱਗਾ ਕਿ ਹਮਾਯੂੰ ਦੀ ਨੀਅਤ ਬਦਲ ਗਈ ਹੈ ਤੇ ਉਹ ਸਭ ਸ਼ਰਤਾਂ ਤੋੜ ਕੇ ਬੰਗਾਲ ਵਲ ਰਵਾਨਾ ਹੋ ਗਿਆ ਤਾਂ ਸ਼ੇਰ ਖਾਨ ਨੂੰ ਬਹੁਤ ਦੁੱਖ ਹੋਇਆ। ਉਸ ਨੇ ਹਮਾਯੂੰ ਦੇ ਕਿਸੇ ਵੀ ਵਚਨ ਉਤੇ ਹੁਣ ਕੋਈ ਵੀ ਯਕੀਨ ਨਾ ਕਰਨ ਦਾ ਇਰਾਦਾ ਕਰ ਲਿਆ। ਸ਼ੇਰ ਖਾਨ ਕੋਲ ਜੋ ਦੂਤ ਆਇਆ ਉਸ ਨੇ ਉਸ ਨੂੰ ਕਿਹਾ, "ਮੈਂ ਸਦਾ ਹਮਾਯੂੰ ਦੇ ਪ੍ਰਤੀ ਵਫ਼ਾਦਾਰੀ ਅਤੇ ਭਗਤੀ ਨਿਭਾਈ ਹੈ। ਮੈਂ ਨਾ ਤਾਂ ਕੋਈ ਅਪਰਾਧ ਕੀਤਾ ਹੈ ਅਤੇ ਨਾ ਹੀ ਉਸ ਦੀਆਂ ਰਾਜ ਸੀਮਾਵਾਂ ਅੰਦਰ ਆਪਣੇ ਸੈਨਕ ਭੇਜੇ ਹਨ। ਜਦੋਂ ਮੈਂ ਲੋਹਾਨੀਆਂ ਕੋਲੋਂ ਬਿਹਾਰ ਦਾ ਰਾਜ ਪ੍ਰਾਪਤ ਕੀਤਾ ਸੀ ਅਤੇ ਬੰਗਾਲ ਦੇ ਰਾਜੇ ਨੇ ਮੇਰੇ ਕੋਲੋਂ ਖੋਹਣ ਦਾ ਇਰਾਦਾ ਬਣਾਇਆ ਸੀ ਤਾਂ ਮੈਂ ਉਸ ਨੂੰ (ਬੰਗਾਲ ਦੇ ਸ਼ਾਸਕ ਨੂੰ) ਅਰਜ਼ ਕੀਤੀ ਸੀ ਕਿ ਉਹ ਬਿਹਾਰ ਤੋਂ ਮੈਨੂੰ ਵੰਚਿਤ ਨਾ ਕਰੇ ਅਤੇ ਮੈਨੂੰ ਬਿਹਾਰ ਵਿਚ ਸ਼ਾਂਤੀ ਨਾਲ ਰਾਜ ਕਰਨ ਦੇਵੇ। ਪਰ ਉਸ ਨੂੰ ਆਪਣੀ ਸੈਨਾ ਸ਼ਕਤੀ ਉਤੇ ਮਾਣ ਸੀ। ਅੰਤ ਉਸ ਨੇ ਮੇਰੀ ਅਰਜ਼ ਠੁਕਰਾ ਦਿਤੀ ਅਤੇ ਮੇਰਾ ਨੁਕਸਾਨ ਕਰਨ ਲੱਗਾ। ਇਸੇ ਕਰਕੇ ਸਰਬ ਸ਼ਕਤੀਮਾਨ ਅਕਾਲਪੁਰਖ ਨੇ ਮੈਨੂੰ ਸਫ਼ਲਤਾ ਦਿਲਵਾਈ। ਉਸ ਲਾਲਚੀ ਸੁਲਤਾਨ ਕੋਲੋਂ ਬੰਗਾਲ ਖੁੱਸ ਗਿਆ। ਅੱਜ ਸਮਰਾਟ ਹਮਾਯੂੰ ਨੇ ਵੀ ਮੇਰੀਆਂ ਸੇਵਾਵਾਂ ਨੂੰ ਭੁਲਾ ਦਿੱਤਾ ਹੈ। ਉਸ ਨੇ ਮੇਰੀ ਸ਼ਕਤੀਸ਼ਾਲੀ, ਵਿਸ਼ਾਲ ਸੈਨਾ ਦੀ ਕੋਈ ਪ੍ਰਵਾਹ ਨਹੀਂ ਕੀਤੀ ਅਤੇ ਮੈਨੂੰ ਹਾਨੀ ਪੁਜਾਣ ਲਈ ਬੰਗਾਲ ਵਲ ਚਲਾ ਗਿਆ ਹੈ।

ਉਸ ਨੇ ਮੇਰਿਆਂ ਹਿੱਤਾਂ ਦੇ ਨਜ਼ਰਅੰਦਾਜ਼ ਅਤੇ ਮੇਰੇ ਦੁਸ਼ਮਣ ਨੂੰ ਪ੍ਰਸੰਨ ਕਰਨਾ ਉਚਿੱਤ ਸਮਝਿਆ ਹੈ। ਇਹ ਉਸ ਦੀ ਭੁੱਲ ਹੈ; ਅਨਿਆਂ ਹੈ ਅਤੇ ਅਨੀਤੀ ਵੀ ਕਿਉਂਕਿ ਮੇਰੀ ਵਿਸ਼ਾਲ ਅਫ਼ਗਾਨ ਸੈਨਾ ਨੂੰ ਦੁਸ਼ਮਣ ਬਣਾ ਕੇ ਉਹ ਸਫ਼ਲਤਾ ਨਾਲ ਰਾਜ ਨਹੀਂ ਕਰ ਸਕਦਾ। ਉਸ ਨੂੰ ਇਹ ਵੀ ਭੁਲੇਖਾ ਹੈ ਕਿ ਸਾਡੇ ਦੁਸ਼ਮਣ ਨੂੰ ਸਹਿਯੋਗ ਦੇ ਕੇ ਸਾਡੀ ਅਫ਼ਗਾਨ ਸੈਨਾ ਨੂੰ ਤੈਸ਼-ਨੈਸ਼ ਕਰ ਦੇਵੇਗਾ। ਸਮਰਾਟ ਨੇ ਸਾਡੀਆਂ ਸੇਵਾਵਾਂ ਨੂੰ ਇਨਾਮ ਦੇਣ ਦੀ ਥਾਂ ਸਾਡਾ ਨਾਸ ਕਰਨ ਦਾ ਵਿਚਾਰ ਕੀਤਾ ਹੈ ਅਤੇ ਸਾਡੇ ਨਾਲ ਹੋਈਆਂ ਸਭ ਸੰਧੀਆਂ ਤੋੜ ਰਿਹਾ ਹੈ! ਇਸ ਕਰਕੇ ਮੈਂ ਆਪਣੇ ਅਫ਼ਗਾਨਾਂ ਨੂੰ ਇਹ ਕਹਿਣੋਂ ਅਸਮਰਥ ਹਾਂ ਕਿ ਉਹ ਸਮਰਾਟ ਵਿਰੁੱਧ ਵਿਦ੍ਰੋਹ ਨਾ ਕਰਨ। ਮੁਗ਼ਲਾਂ ਦਾ ਇਹ ਖਿਆਲ ਰਿਹਾ ਹੈ ਕਿ ਭਾਰਤ ਵਿਚ ਅਫ਼ਗਾਨਾਂ ਦੀ ਆਪਸੀ ਲੜਾਈ ਅਤੇ ਈਰਖਾ ਕਰਕੇ ਹੀ ਉਨ੍ਹਾਂ ਨੂੰ ਜਿੱਤ ਮਿਲੀ ਹੈ। ਪਰ ਅੱਜ ਇਹ ਹਾਲਤ ਨਹੀਂ। ਮੁਗ਼ਲ ਬਾਦਸ਼ਾਹ ਨੇ ਅਫ਼ਗਾਨਾਂ ਦੇ ਨਾਲ ਜੋ ਸੰਧੀ ਕੀਤੀ ਸੀ ਉਸ ਦਾ ਇਕ ਤਾਂ ਫ਼ਾਇਦਾ ਇਹ ਹੋਇਆ ਕਿ ਅਫ਼ਗਾਨਾਂ ਵਿਚ ਏਕਤਾ ਸਥਾਪਤ ਹੋ ਗਈ। ਹੁਣ ਜੰਗੇ-ਮੈਦਾਨ ਵਿਚ ਹੀ ਇਸ ਦਾ ਫੈਸਲਾ ਹੋਵੇਗਾ ਕਿ ਮੁਗ਼ਲਾਂ ਅਤੇ ਅਫ਼ਗਾਨਾਂ ਵਿਚੋਂ ਕਿਸ ਦੀ ਫ਼ੌਜ ਮਜ਼ਬੂਤ ਹੈ।"

ਮੁਗ਼ਲ ਸਮਰਾਟ ਦੇ ਦੂਤ ਨੂੰ ਸ਼ੇਰ ਖਾਨ ਨੇ ਇਹ ਗੱਲਾਂ ਆਖੀਆਂ ਅਤੇ ਤੋਹਫ਼ੇ ਦੇ ਕੇ ਵਿਦਾ ਕੀਤਾ। ਸ਼ੇਰ ਖਾਨ ਨੂੰ ਇਹ ਗੱਲ ਠੀਕ ਤਰ੍ਹਾਂ ਪਤਾ ਲੱਗ ਗਈ ਕਿ ਉਸ ਨੂੰ ਮੁਗ਼ਲ ਸਮਰਾਟ ਨਾਲ ਲੜਨਾ ਹੀ ਪਵੇਗਾ। ਇਸ ਵਾਸਤੇ ਸਭ ਢੰਗ ਜੰਗ ਵਿਚ ਲਿਆਉਣੇ ਪੈਣਗੇ। ਇਸ ਖ਼ਿਆਲ ਨਾਲ ਉਸ ਨੇ ਕੂਟਨੀਤੀ, ਜਾਸੂਸੀ ਅਤੇ ਰਣਨੀਤੀ ਤਿੰਨਾਂ ਵਿਚ ਅਜੀਬ ਤਾਲਮੇਲ ਸਥਾਪਤ ਕੀਤਾ। ਉਸ ਨੇ ਆਪਣੀ ਕਾਫੀ ਫ਼ੌਜ ਰੋਹਤਾਸ ਦੇ ਕਿਲ੍ਹੇ ਵਿਚ ਭੇਜ ਦਿੱਤੀ ਅਤੇ ਆਪ ਕੁਝ ਘੋੜਸਵਾਰਾਂ ਨੂੰ ਨਾਲ ਲੈ ਕੇ ਗੁਪਤ ਰੂਪ ਵਿਚ ਪਹਾੜੀ ਇਲਾਕੇ ਦੇ ਰਸਤੇ ਗੌਡ ਵਲ ਚਲ ਪਏ। ਉਹ ਕੁਝ ਸਮਾਂ ਗੁਪਤ ਸਥਾਨ ਉਤੇ ਰੁਕਿਆ ਰਿਹਾ। ਇਨ੍ਹਾਂ ਗੁਪਤ ਥਾਵਾਂ ਉਤੇ ਬੈਠੇ ਬੈਠੇ ਹੀ ਉਸ ਨੇ ਆਪਣੇ ਜਾਸੂਸ ਭੇਜ ਕੇ ਹਮਾਯੂੰ ਅਤੇ ਉਸ ਦੀ ਫ਼ੌਜ ਦੀਆਂ ਗਤੀਵਿਧੀਆਂ ਦੀ ਖ਼ਬਰ ਪ੍ਰਾਪਤ ਕੀਤੀ। ਉਧਰ ਹਮਾਯੂੰ ਦੇ ਜਾਸੂਸ ਵੀ ਆਪਣਾ ਕੰਮ ਕਰਦੇ ਰਹੇ। ਉਨ੍ਹਾਂ ਨੂੰ ਵੀ ਪਤਾ ਲੱਗਾ ਕਿ ਸ਼ੇਰ ਖਾਨ ਪਹਾੜੀਆਂ ਵਲ ਚਲਾ ਗਿਆ ਹੈ। ਇਸ ਕਰਕੇ ਹਮਾਯੂੰ ਦੇ ਫ਼ੌਜੀਆਂ ਨੇ ਉਸ ਦਾ ਪਿੱਛਾ ਨਾ ਕੀਤਾ। ਖਾਨਖਾਨਾ ਅਤੇ ਬਰਰੀ ਬਟਸਾਲ ਜੋ ਸ਼ੇਰ ਖਾਨ ਦੇ ਪਿੱਛੇ ਭੇਜੇ ਗਏ ਸਨ, ਮੁਨੇਰ ਸ਼ੇਖ਼ ਯਾਹੀਆ ਦੇ ਪਰਗਨੇ 'ਤੇ ਹੀ ਰੁਕ ਗਏ। ਇਸ ਦਾ ਕਾਰਨ ਸੀ ਕਿ ਉਨ੍ਹਾਂ ਨੂੰ ਕਿਸੇ ਥਾਂ ਸੂਚਨਾ ਮਿਲ ਗਈ ਸੀ ਕਿ ਗੌਡ ਦਾ ਸਾਸਕ ਸੁਲਤਾਨ ਮਹਿਮੂਦ ਉਥੋਂ ਤੱਕ ਆ ਪੁੱਜਾ ਹੈ। ਬਰਰੀ ਬਰਸਾਲ ਨੇ ਅੱਗੇ ਵਧ ਕੇ ਸਵਾਗਤ ਕੀਤਾ। ਉਹ ਸੁਲਤਾਨ ਮਹਿਮੂਦ ਦੇ ਪੜਾਅ ਤੱਕ ਅਜੇ ਪੁੱਜੇ ਵੀ ਨਹੀਂ ਸਨ ਕਿ ਸਮਰਾਟ ਹਮਾਯੂੰ ਵੀ ਆ ਪੁੱਜਾ। ਸੁਲਤਾਨ ਮਹਿਮੂਦ ਸਮਰਾਟ ਹਮਾਯੂੰ ਦੇ ਸਾਹਮਣੇ ਲਿਆਂਦਾ ਗਿਆ। ਹਮਾਯੂੰ ਨੇ ਉਸ ਦਾ ਉਚਿੱਤ ਆਦਰ ਸਤਿਕਾਰ ਨਹੀਂ ਕੀਤਾ। ਉਸ ਨੇ ਉਸ ਨਾਲ ਸਾਧਾਰਣ ਉਦਾਰਤਾ ਦਾ ਵੀ ਪਰੀਚੈ ਨਹੀਂ ਦਿੱਤਾ। ਇਸ ਕਰਕੇ ਸੁਲਤਾਨ ਮਹਿਮੂਦ ਦੇ

ਮਾਣ ਨੂੰ ਸੱਟ ਵੱਜੀ। ਇਸੇ ਨਰਾਦਰ ਅਤੇ ਮਾਨਸਿਕ ਚਿੰਤਾ ਦੇ ਸਮੇਂ ਹੀ ਉਸ ਦਾ ਦੇਹਾਂਤ ਹੋ ਗਿਆ। ਸਮਰਾਟ ਨੇ ਉਸ ਦੀ ਸੈਨਾ ਨੂੰ ਆਪਣੇ ਅਧੀਨ ਕਰ ਲਿਆ।

ਸ਼ੇਰ ਖਾਨ ਫ਼ੌਜ ਦੇ ਸੰਚਾਲਨ ਅਤੇ ਯੁੱਧ ਕਲਾ ਵਿਚ ਹਮਾਯੂੰ ਨਾਲੋਂ ਕਿੰਨਾ ਜ਼ਿਆਦਾ ਚਤੁਰ ਸੀ ਇਸ ਦਾ ਸਬੂਤ ਪਟਨੇ ਦੀ ਇਕ ਘਟਨਾ ਤੋਂ ਮਿਲਦਾ ਹੈ। ਜਿਸ ਥਾਂ ਮਹਿਮੂਦ ਅਤੇ ਹਮਾਯੂੰ ਦੀ ਮੁਲਾਕਾਤ ਹੋਈ ਉਹ ਹਮਾਯੂੰ ਦੀ ਸੈਨਾ ਦਾ ਪੜਾਅ ਸੀ। ਹਮਾਯੂੰ ਨੇ ਉਸ ਸ਼ਾਹੀ ਪੜਾਅ ਤੋਂ ਕੋਈ ਪੰਦਰ੍ਹਾਂ ਮੀਲ ਅੱਗੇ ਕਈ ਵੱਡਿਆਂ ਸਰਦਾਰਾਂ ਦੇ ਨਾਲ ਵੀਹ ਹਜ਼ਾਰ ਘੋੜਸਵਾਰ ਭੇਜ ਦਿੱਤੇ। ਇਧਰ ਸ਼ੇਰ ਖਾਨ ਗੁਪਤ ਰੂਪ ਵਿਚ ਆਪਣੇ ਕੁਝ ਘੋੜਸਵਾਰਾਂ ਨੂੰ ਨਾਲ ਲੈ ਕੇ ਮੁਗ਼ਲਾਂ ਦਾ ਵਿਰੋਧ ਕਰਨ ਚੱਲ ਪਿਆ। ਜਦੋਂ ਹਮਾਯੂੰ ਪਟਨਾ ਪੁੱਜਾ ਤਾਂ ਉਸ ਦੇ ਅਗਲੀ ਸੈਨਾ ਦੇ ਕੁਝ ਸੰਤਰੀਆ ਨੇ ਇਕ ਪਿੰਡ ਦੇ ਨੇੜੇ ਕੁਝ ਅਣਪਛਾਣੇ ਲੋਕ ਘੋੜਿਆਂ 'ਤੇ ਸਵਾਰ ਦੇਖੇ। ਉਨ੍ਹਾਂ ਨੇ ਇਕ ਪਿੰਡ ਵਾਲੇ ਤੋਂ ਪੁੱਛਿਆ ਕਿ ਇਹ ਲੋਕ ਕੌਣ ਹਨ, ਤਾਂ ਉਸ ਨੇ ਦੱਸਿਆ ਕਿ ਇਹ ਘੋੜਸਵਾਰ ਸ਼ੇਰ ਖਾਨ ਦੀ ਫ਼ੌਜ ਦੇ ਸਿਪਾਹੀ ਹਨ। ਕੁਝ ਲੋਕਾਂ ਨੇ ਇਹ ਦੱਸਿਆ ਕਿ ਸ਼ੇਰ ਖਾਨ ਨੇ ਕੁਝ ਸਿਪਾਹੀਆਂ ਨਾਲ ਇਥੇ ਛਾਉਣੀ ਪਾਈ ਹੋਈ ਹੈ। ਇਹ ਸੁਣ ਕੇ ਮੁਗ਼ਲ ਫ਼ੌਜੀ ਘਬਰਾ ਗਏ ਅਤੇ ਸ਼ੇਰ ਖਾਨ ਦਾ ਨਾਂ ਸੁਣਦੇ ਹੀ ਉਨ੍ਹਾਂ ਨੇ ਉਥੋਂ ਦੌੜ ਜਾਣਾ ਉਚਿਤ ਸਮਝਿਆ। ਉਨ੍ਹਾਂ ਨੇ ਇਹ ਵੀ ਨਹੀਂ ਦੇਖਿਆ ਕਿ ਦੁਸ਼ਮਣ ਦੀ ਕਿੰਨੀ ਫ਼ੌਜ ਹੈ। ਉਨ੍ਹਾਂ ਨੇ ਆਪਣੇ ਸੈਨਾਪਤੀ ਨੂੰ ਸ਼ੇਰ ਖਾਨ ਦੇ ਬਾਰੇ ਦੱਸਿਆ ਕਿ ਇਥੇ ਛਾਉਣੀ ਪਾਈ ਬੈਠਾ ਹੈ। ਤਾਂ ਸੈਨਾ ਨਾਇਕ ਨੇ ਇਕ ਪਾਸੇ ਮੁਗ਼ਲ ਸਮਰਾਟ ਕੋਲੋਂ ਇਹ ਹੁਕਮ ਲੈਣ ਲਈ ਬੰਦਾ ਭੇਜ ਦਿੱਤਾ ਕਿ ਸ਼ੇਰ ਖਾਨ ਉਤੇ ਹਮਲਾ ਕੀਤਾ ਜਾਏ ਅਤੇ ਦੂਸਰੇ ਪਾਸੇ ਉਸ ਨੇ ਸ਼ੇਰ ਖਾਨ ਦੀ ਫ਼ੌਜ ਦੀ ਅਸਲੀ ਗਿਣਤੀ ਵਾਸਤੇ ਇਕ ਜਾਸੂਸ ਭੇਜ ਦਿੱਤਾ। ਜਦੋਂ ਤੱਕ ਜਾਸੂਸ ਸ਼ੇਰ ਖਾਨ ਦੀ ਛਾਉਣੀ ਲਾਗੇ ਪੁੱਜੇ ਉਹ ਆਪਣੇ ਘੋੜਸਵਾਰ ਸੈਨਕਾਂ ਨੂੰ ਲੈ ਕੇ ਉਥੋਂ ਚਲਾ ਗਿਆ। ਜਾਸੂਸਾਂ ਨੇ ਜਦੋਂ ਇਹ ਖ਼ਬਰ ਵਾਪਸ ਆ ਕੇ ਆਪਣੇ ਸੈਨਾਪਤੀ ਨੂੰ ਦਿੱਤੀ ਤਾਂ ਉਦੋਂ ਤੱਕ ਹਨੇਰਾ ਹੋ ਗਿਆ ਸੀ ਇਸ ਕਰਕੇ ਸ਼ੇਰ ਖਾਨ ਦੇ ਘੋੜਸਵਾਰਾਂ ਦਾ ਪਿੱਛਾ ਨਾ ਕੀਤਾ ਗਿਆ।

ਜਦੋਂ ਸ਼ੇਰ ਖਾਨ ਨੇ ਗਰੀ ਦੇ ਦੱਰੇ ਨੂੰ ਪਾਰ ਕੀਤਾ ਤਾਂ ਉਸ ਨੇ ਸ਼ੈਫ਼ ਖਾਨ ਅਚਾਖੇਲ ਸਰਵਾਨੀ ਨੂੰ ਆਪਣੇ ਪਰਿਵਾਰ ਨਾਲ ਰੋਹਤਾਸ ਦੇ ਕਿਲ੍ਹੇ ਵਲ ਜਾਂਦਿਆਂ ਦੇਖਿਆ। ਸ਼ੇਰ ਖਾਨ ਨੇ ਇਕਦਮ ਉਸ ਨੂੰ ਉਹ ਰਾਹ ਛੱਡਣ ਦੀ ਸਲਾਹ ਦਿੱਤੀ ਪਰ ਮੁਗ਼ਲ ਸੈਨਾ ਦੇ ਬਹੁਤ ਨੇੜੇ ਹੋਣ ਕਰਕੇ ਦੂਸਰਾ ਰਾਹ ਫੜਨਾ ਸੌਖਾ ਨਹੀਂ ਸੀ। ਮੁਗ਼ਲ ਸੈਨਾ ਦੇ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨ ਤੋਂ ਬਾਅਦ ਉਸ ਨੇ ਸ਼ੇਰ ਖਾਨ ਨੂੰ ਕਿਹਾ, ਤੁਹਾਡੇ ਕੋਲ ਬਹੁਤ ਘੱਟ ਸੈਨਕ ਹਨ ਅਤੇ ਮੁਗ਼ਲ ਸੈਨਾ ਤੁਹਾਡੇ ਬਹੁਤ ਨੇੜੇ ਹੈ। ਇਸ ਕਰਕੇ ਤੁਸੀਂ ਮੇਰੇ ਪਰਿਵਾਰ ਦੇ ਆਦਮੀਆਂ ਨੂੰ ਲੈ ਕੇ ਅੱਗੇ ਚਲੇ ਜਾਓ। ਮੈਂ ਤੇਰੀ ਅਫ਼ਗਾਨ ਸੈਨਾ ਨੂੰ ਲੈ ਕੇ ਦੱਰੇ ਉਤੇ ਡੱਟਿਆ ਰਹਾਂਗਾ ਅਤੇ ਮੁਗ਼ਲਾਂ ਨੂੰ ਦੱਰੇ ਤੋਂ ਪਾਰ ਕੱਢਣ ਵਿਚ ਮਰਦੇ ਦਮ ਤੱਕ ਲੜਦਾ

ਰਹਾਂਗਾ । ਇਸ ਤਰ੍ਹਾਂ ਤੁਸੀਂ ਮੁਗ਼ਲ ਸੈਨਾ ਤੋਂ ਬੜੀ ਦੂਰ ਨਿਕਲ ਜਾਓਗੇ । ਪਹਿਲਾਂ ਤਾਂ ਸ਼ੇਰ ਖਾਨ ਨੇ ਨਾਂਹਨੁਕਰ ਕੀਤੀ । ਪਰ ਜਦੋਂ ਸੈਫ਼ ਖਾਨ ਨੇ ਇਹ ਕਿਹਾ ਕਿ ਤੁਸੀਂ ਸਾਡੇ ਪਰੀਵਾਰ ਦੇ ਮੁੱਖ ਹੋ, ਤੁਹਾਡੀ ਰਾਖੀ ਲਈ ਜੇ ਮੈਂ ਆਪਣੇ ਪ੍ਰਾਣ ਵੀ ਵਾਰ ਦਿਆਂ ਤਾਂ ਮੇਰੇ ਲਈ ਮਾਣ ਵਾਲੀ ਗੱਲ ਹੋਵੇਗੀ । ਫਿਰ ਉਹ ਰਾਜ਼ੀ ਹੋ ਗਿਆ ਅਤੇ ਮੁਗ਼ਲਾਂ ਵਲੋਂ ਨਿਰਭੈ ਹੋ ਕੇ ਤੇਜ਼ੀ ਨਾਲ ਆਪਣੀ ਮੰਜ਼ਿਲ ਵਲ ਵਧਣ ਲੱਗਾ ।

## ਸੈਫ਼ਖਾਨ ਦੀ ਸੁਆਮੀ ਭਗਤੀ

ਦੂਸਰੇ ਦਿਨ ਸੂਰਜ ਨਿਕਲਣ ਦੇ ਬਾਅਦ ਸੈਫ਼ ਖਾਨ ਨੇ ਆਪਣੇ ਸਾਥੀਆਂ ਨੂੰ ਨਹਾ ਧੋ ਕੇ ਮੌਤ ਵਾਸਤੇ ਤਿਆਰ ਹੋਣ ਲਈ ਆਦੇਸ਼ ਦੇ ਦਿੱਤੇ । ਉਸ ਨੇ ਉਨ੍ਹਾਂ ਨੂੰ ਮੁਖਾਤਿਬ ਹੋ ਕੇ ਕਿਹਾ, "ਜੇਕਰ ਤੁਸੀਂ ਆਪਣਾ ਬਲੀਦਾਨ ਦੇਣ ਦੀ ਠਾਣ ਲਈ ਹੈ ਤਾਂ ਮੈਂ ਤੁਹਾਡੀ ਸੇਵਾ ਵਿਚ ਹਜ਼ਾਰਾਂ ਸੈਨਿਕ ਨੌਛਾਵਰ ਕਰਨ ਨੂੰ ਤਿਆਰ ਹਾਂ । ਹੁਣ ਗੱਲਾਂ ਕਰਨ ਦਾ ਵਕਤ ਨਹੀਂ । ਸਮਾਂ ਆਉਣ ਉਤੇ ਦੇਖੋਗੇ ਕਿ ਅਸੀਂ ਆਪਣੇ ਕਰੱਤਵ ਦਾ ਪਾਲਣ ਕਰਨ ਵਿਚ ਕਦੇ ਪਿੱਛੇ ਨਹੀਂ ਹਟਦੇ ।" ਇਸ ਸੰਬੋਧਨ ਨੂੰ ਸੁਣਨ ਤੋਂ ਬਾਅਦ ਉਸ ਦੇ ਸੈਨਕਾਂ ਨੇ ਹਥਿਆਰ ਧਾਰਣ ਕੀਤੇ ਅਤੇ ਦੱਰੇ ਦੇ ਚਾਰੇ ਪਾਸੇ ਛਾ ਗਏ । ਉਨ੍ਹਾਂ ਨੇ ਆਪਣੇ ਮੋਰਚੇ ਸੰਭਾਲ ਲਏ । ਜਿਉਂ ਹੀ ਮੁਗ਼ਲ ਫ਼ੌਜ ਨੇੜੇ ਆਈ ਉਨ੍ਹਾਂ ਨੇ ਮੁਗ਼ਲਾਂ ਉਤੇ ਹਮਲਾ ਕਰ ਦਿੱਤਾ । ਮੁਗ਼ਲਾਂ ਦਾ ਦੱਰੇ ਵਿਚ ਵੜਨ ਦਾ ਯਤਨ ਨਾਕਾਰਾ ਹੋ ਗਿਆ । ਉਨ੍ਹਾਂ ਦੀ ਬਹਾਦਰੀ ਦੇਖ ਕੇ ਮੁਗ਼ਲ ਦੰਗ ਰਹਿ ਗਏ । ਇਨ੍ਹਾਂ ਥੋੜ੍ਹੇ ਜਿਹੇ ਅਫ਼ਗਾਨ ਸੈਨਕਾਂ ਨੇ ਡੱਟ ਕੇ ਤੀਸਰੇ ਪਹਿਰ ਤੱਕ ਮੁਕਾਬਲਾ ਕੀਤਾ ਪਰ ਅੰਤ ਵਿਚ ਸ਼ਹੀਦ ਹੋ ਗਏ ਸੈਫ਼ ਖਾਨ ਵੀ ਭਰੀਆਂ ਸੱਟਾਂ ਨਾਲ ਬੇਹੋਸ਼ ਹੋ ਗਿਆ । ਉਸ ਨੂੰ ਬੰਦੀ ਬਣਾ ਕੇ ਮੁਈਦ ਬੇਗ ਦੇ ਕੋਲ ਭੇਜਿਆ ਅਤੇ ਉਸ ਨੇ ਅੱਗੇ ਹਮਾਯੂੰ ਕੋਲ ਪੇਸ਼ ਕੀਤਾ । ਹਮਾਯੂੰ ਨੇ ਸੈਫ਼ ਖਾਨ ਦੇ ਹੌਸਲੇ ਅਤੇ ਬੀਰਤਾ ਦੀ ਸ਼ਲਾਘਾ ਕੀਤੀ ਤੇ ਕਿਹਾ, "ਇਕ ਸੱਚੇ ਸਿਪਾਹੀ ਦਾ ਇਹ ਹੀ ਫ਼ਰਜ਼ ਹੈ ਕਿ ਆਪਣੇ ਮਾਲਕ ਦੀ ਸੇਵਾ ਵਿਚ ਪ੍ਰਾਣ ਤੱਕ ਦੀ ਬਾਜ਼ੀ ਲਗਾ ਦੇਵੇ । ਮੈਂ ਸੈਫ਼ ਖਾਨ ਦੀ ਬੀਰਤਾ ਤੋਂ ਖ਼ੁਸ਼ ਹਾਂ, ਇਸ ਕਰਕੇ ਉਸ ਨੂੰ ਆਜ਼ਾਦ ਕਰਦਾ ਹਾਂ । ਮੇਰੀ ਆਗਿਆ ਹੈ ਕਿ ਉਸ ਨੂੰ ਮਰਜ਼ੀ ਅਨੁਸਾਰ ਕਿਤੇ ਵੀ ਜਾਣ ਦਿੱਤਾ ਜਾਵੇ ।" ਸੈਫ਼ ਖਾਨ ਨੇ ਹਮਾਯੂੰ ਨੂੰ ਕਿਹਾ, "ਮੇਰਾ ਪਰਿਵਾਰ ਇਸ ਸਮੇਂ ਸ਼ੇਰ ਖਾਨ ਦੇ ਕੋਲ ਹੈ ਇਸ ਕਰਕੇ ਮੈਂ ਉਥੇ ਹੀ ਜਾਣਾ ਚਾਹੁੰਦਾ ਹਾਂ ।" ਹਮਾਯੂੰ ਨੇ ਕੋਈ ਰੋੜਾ ਨਹੀਂ ਅਟਕਾਇਆ । ਉਹ ਆਪਣੀ ਗੱਲ ਤੇ ਕਾਇਮ ਰਿਹਾ ਅਤੇ ਕਿਹਾ, "ਮੈਂ ਤੈਨੂੰ ਖ਼ੁਸ਼ੀ ਨਾਲ ਜੀਵਨ-ਦਾਨ ਦਿੱਤਾ ਏ ਹੁਣ ਤੂੰ ਜਿਥੇ ਚਾਹੇਂ ਜਾ ਸਕਦਾ ਏਂ ।" ਸੈਫ਼ ਖਾਨ ਸ਼ੇਰ ਖਾਨ ਦੇ ਕੋਲ ਵਾਪਸ ਚਲਾ ਗਿਆ । ਇਹ ਯੁੱਧ ਸੰਭਵ ਹੈ ਸੰਨ 1537 ਦੇ ਬਾਅਦ ਅਤੇ ਸੰਨ 1538 ਦੇ ਮੱਧਕਾਲ ਵਿਚ ਹੋਇਆ ਸੀ ।

ਉਧਰ ਜਦ ਸ਼ੇਰ ਖਾਨ ਨਿਆਜ਼ੀ ਦੇ ਕੋਲ ਪੁੱਜਾ ਤਾਂ ਉਸ ਨੇ ਦੱਸਿਆ ਕਿ

ਹਮਾਯੂੰ ਦੀ ਸੈਨਾ ਨੇੜੇ ਹੋਣ ਕਰਕੇ ਉਹ ਸ਼ੁਜਾਅਤ ਖਾਨ, ਸੈਫ ਖਾਨ ਦੇ ਪਰਿਵਾਰ ਨੂੰ ਗਰੀ ਦੇ ਕਿਲ੍ਹੇ ਵਿਚ ਪੁਜਾ ਦੇਵੇ। ਸ਼ੇਰ ਖਾਨ ਇਕ ਤੇਜ਼ ਬੇੜੀ ਵਿਚ ਜਲ ਮਾਰਗ ਰਾਹੀਂ ਗੌਡ ਵਲ ਚੱਲ ਪਿਆ। ਉਥੇ ਪੁੱਜ ਕੇ ਉਸ ਨੇ ਆਪਣੇ ਪੁੱਤਰ ਜਲਾਲ ਖਾਨ ਅਤੇ ਦੂਸਰੇ ਸਰਦਾਰਾਂ ਨੂੰ ਆਦੇਸ਼ ਦਿੱਤਾ ਕਿ ਤੁਸੀਂ ਜਾ ਕੇ ਗਰੀ ਦੇ ਕਿਲ੍ਹੇ ਉਤੇ ਕਬਜ਼ਾ ਕਰ ਲਵੋ ਅਤੇ ਹਮਾਯੂੰ ਨੂੰ ਉਥੇ ਉਦੋਂ ਤੱਕ ਰੋਕਣ ਦੀ ਕੋਸ਼ਿਸ਼ ਕਰੋ ਜਦੋਂ ਤੱਕ ਗੌਡ ਤੋਂ ਪ੍ਰਾਪਤ ਕੋਸ਼ ਨੂੰ ਮੈਂ ਰੋਹਤਾਸ ਵਿਚ ਸੁਰੱਖਿਅਤ ਨਾ ਕਰ ਲਵਾਂ। ਜਦੋਂ ਜਲਾਲ ਖਾਨ ਆਪਣੇ ਸੈਨਕਾਂ ਨਾਲ ਗਰੀ ਵਿਚ ਪੁੱਜਾ ਤਾਂ ਉਸ ਨੂੰ ਖ਼ਬਰ ਮਿਲੀ ਕਿ ਹਮਾਯੂੰ ਦੀ ਅਗਰਗਾਮੀ ਫ਼ੌਜ ਬੜੀ ਨੇੜੇ ਹੈ। ਉਸ ਨੇ ਹਮਾਯੂੰ ਦੀ ਇਸ ਫ਼ੌਜੀ ਟੁੱਕੜੀ ਉਤੇ ਹਮਲਾ ਕਰਨ ਦਾ ਵਿਚਾਰ ਬਣਾਇਆ, ਪਰ ਉਸ ਦੇ ਫ਼ੌਜੀਆਂ ਨੇ ਸ਼ੇਰਖਾਨ ਦੀ ਯੋਜਨਾ ਯਾਦ ਦਿਲਵਾਈ ਕਿ ਆਹਮੋ ਸਾਹਮਣੇ ਦੇ ਯੁੱਧ ਤੋਂ ਬਚਣਾ ਚਾਹੀਦਾ ਹੈ ਅਤੇ ਦੱਰੇ ਵਿਚ ਮੁਗ਼ਲਾਂ ਨੂੰ ਪਰਵੇਸ਼ ਕਰਨ ਤੋਂ ਰੋਕਣਾ ਚਾਹੀਦਾ ਹੈ। ਜਲਾਲ ਖਾਨ ਨੇ ਇਸ ਸਲਾਹ ਦੀ ਪ੍ਰਵਾਹ ਨਾ ਕੀਤੀ। ਉਹ ਇਕ ਹਜ਼ਾਰ ਘੋੜਸਵਾਰਾਂ ਨੂੰ ਗਰੀ ਦੀ ਰੱਖਿਆ ਲਈ ਛੱਡ ਕੇ ਛੇ ਹਜ਼ਾਰ ਸੈਨਕਾਂ ਨਾਲ ਮੁਗ਼ਲਾਂ ਉਤੇ ਹਮਲਾ ਕਰ ਬੈਠਾ। ਭਿਅੰਕਰ ਯੁੱਧ ਹੋਇਆ ਅਤੇ ਜਲਾਲ ਖਾਨ ਨੇ ਆਪਣੇ ਦੁਸ਼ਮਣ ਨੂੰ ਭਜਾ ਦਿੱਤਾ। ਇਸ ਵਿਚ ਮੁਗ਼ਲਾਂ ਦੇ ਪ੍ਰਸਿੱਧ ਸਰਦਾਰ ਮੁਬਾਰਕ ਫਰਮੂਲੀ ਅਤੇ ਅਬਦੁੱਲ ਫਾਬਲੰਗਾ ਆਦਿ ਮਾਰੇ ਗਏ।

ਇਸ ਜਿੱਤ ਦੇ ਬਾਅਦ ਜਲਾਲ ਖਾਨ ਨੇ ਗਰੀ (ਸਿਲੀਗਲੀ, ਸਿਲੀਗੁੜੀ, ਵਰਤਮਾਨ ਆਸਾਮ ਦਾ ਇਕ ਜ਼ਿਲਾ) ਪਰਤ ਕੇ ਇਸ ਦੀ ਮੁੜ ਕੇ ਮੋਰਚੇਬੰਦੀ ਸ਼ੁਰੂ ਕਰ ਦਿੱਤੀ। ਉਸੇ ਰੁੱਤ ਬਾਰਸ਼ ਹੋਈ ਅਤੇ ਦੱਰੇ ਵਿਚੋਂ ਹੋ ਕੇ ਨਿਕਲਣ ਵਾਲਾ ਰਾਹ ਔਖਾ ਹੋ ਗਿਆ। ਇਸ ਤਰ੍ਹਾਂ ਵਰਖਾ ਰੁੱਤ ਸ਼ੁਰੂ ਹੋਣ ਕਰਕੇ ਹਮਾਯੂੰ ਨੂੰ ਇਕ ਮਹੀਨਾ ਉਥੇ ਰੁਕਣਾ ਪਿਆ। ਸ਼ੇਰ ਖਾਨ ਨੇ ਹਮਾਯੂੰ ਦੀ ਇਸ ਬੇਬਸੀ ਦਾ ਫ਼ਾਇਦਾ ਉਠਾਇਆ ਅਤੇ ਗੌਡ ਦੇ ਪੂਰੇ ਖ਼ਜ਼ਾਨੇ ਨੂੰ ਝਰੰਡਾ ਦੇ ਰਸਤੇ ਰੋਹਤਾਸ ਸੁਰੱਖਿਅਤ ਪੁਚਾ ਦਿੱਤਾ। ਉਸ ਨੇ ਹੁਣ ਜਲਾਲ ਖਾਨ ਨੂੰ ਸੁਨੇਹਾ ਘੱਲਿਆ ਕਿ ਉਹ ਆਪਣੇ ਸੈਨਕਾਂ ਸਮੇਤ ਗਰੀ ਛੱਡ ਕੇ ਰੋਹਤਾਸ ਆ ਜਾਵੇ। ਜਲਾਲ ਖਾਨ ਨੇ ਇਸੇ ਤਰ੍ਹਾਂ ਹੀ ਕੀਤਾ। ਹਮਾਯੂੰ ਨੂੰ ਜਦੋਂ ਇਹ ਖ਼ਬਰ ਮਿਲੀ ਤਾਂ ਉਹ ਕੁਝ ਨਿਸਚਿੰਤ ਹੋ ਗਿਆ। ਉਸ ਨੇ ਆਪਣੇ ਸੈਨਕ ਮਿਰਜ਼ਾ ਹਿੰਦਲ ਦੀ ਕਮਾਨ ਹੇਠ ਆਗਰੇ ਭੇਜ ਦਿੱਤੇ ਅਤੇ ਆਪ ਖ਼ੁਦ ਬੰਗਾਲ ਦੀ ਰਾਜਧਾਨੀ ਗੌਡ ਵਲ ਚਲ ਪਿਆ। ਗੌੜ ਜਾ ਕੇ ਐਸ਼ੋ ਆਰਾਮ ਵਿਚ ਫਸ ਗਿਆ। ਉਸ ਨੇ ਤਿੰਨ ਮਹੀਨੇ ਤੱਕ ਨਾ ਦਰਬਾਰ ਲਗਾਇਆ ਅਤੇ ਨਾ ਹੀ ਕਿਸੇ ਨੂੰ ਮਿਲਣ ਦਾ ਮੌਕਾ ਦਿੱਤਾ। (945 ਹਿਜਰੀ ਸੰਨ 1538-39 ਈ.)।

ਸ਼ੇਰਖਾਨ ਨੇ ਇਸ ਸਥਿਤੀ ਦਾ ਫ਼ਾਇਦਾ ਉਠਾਇਆ। ਉਸ ਨੇ ਸਮੇਂ ਦਾ ਸਦ ਉਪਯੋਗ ਕੀਤਾ। ਉਹ ਬਨਾਰਸ ਵਲ ਵਧਿਆ। ਉਥੇ ਉਸ ਨੇ ਮੁਗ਼ਲ ਸ਼ਾਸਕਾਂ ਨੂੰ ਘੇਰ ਲਿਆ। ਇਸ ਦੇ ਨਾਲ ਹੀ ਖਵਾਸ ਖਾਨ ਨੂੰ ਕੁਝ ਸੈਨਿਕ ਦੇ ਕੇ ਮੁੰਗੇਰ ਵਲ ਮੁਗ਼ਲ ਸੈਨਾ ਉਤੇ ਹਮਲਾ ਕਰਨ ਲਈ ਘੱਲਿਆ। ਹਮਾਯੂੰ ਜਦੋਂ

ਗੌੜ ਵਲ ਵਧਿਆ ਤਾਂ ਉਸ ਨੇ ਖਾਨਖਾਨਾ ਨੂੰ ਯੂਸੁਫ਼ ਖੇਲ ਮੁੰਗੇਰ ਛੱਡ ਦਿੱਤਾ ਸੀ। ਸ਼ੇਰ ਖਾਨ ਨੇ ਖਵਾਸ ਖਾਨ ਨੂੰ ਆਦੇਸ਼ ਦਿਤਾ ਕਿ ਖਾਨਖਾਨਾ ਨੂੰ ਬੰਦੀ ਬਣਾ ਕੇ ਮੇਰੇ ਸਾਹਮਣੇ ਪੇਸ਼ ਕਰੋ। ਇਸ ਦਾ ਕਾਰਨ ਉਸ ਨੇ ਇਹ ਦੱਸਿਆ ਕਿ ਇਸੇ ਖਾਨਖਾਨਾ ਨੇ ਹੀ ਬਾਬਰ ਨੂੰ ਕਾਬਲ ਤੋਂ ਹਿੰਦੋਸਤਾਨ ਆਉਣ ਦਾ ਸੱਦਾ ਦਿੱਤਾ ਸੀ। ਖਵਾਸ ਖਾਨ ਨੇ ਰਾਤ ਨੂੰ ਮੁੰਗੇਰ ਉਤੇ ਚੜ੍ਹਾਈ ਕਰ ਦਿੱਤੀ ਅਤੇ ਖਾਨਖਾਨਾ ਨੂੰ ਬੰਦੀ ਬਣਾ ਕੇ ਸ਼ੇਰ ਸ਼ਾਹ ਦੇ ਸਾਹਮਣੇ ਪੇਸ਼ ਕਰ ਦਿੱਤਾ। ਕੁਝ ਸਮੇਂ ਬਾਅਦ ਬਨਾਰਸ ਉਤੇ ਵੀ ਸ਼ੇਰ ਖਾਨ ਦਾ ਅਧਿਕਾਰ ਹੋ ਗਿਆ। ਕਿਲ੍ਹੇ ਦੇ ਬਚੇ ਸੈਨਕ ਮਾਰ ਦਿੱਤੇ ਗਏ। ਇਸ ਸਫ਼ਲਤਾ ਪਿਛੋਂ ਉਸ ਨੇ ਜਲਾਲ ਖਾਨ, ਹੈਵਤ ਖਾਨ ਨਿਆਜ਼ੀ ਅਤੇ ਕੁਝ ਹੋਰ ਸਾਥੀਆਂ ਨੂੰ ਬਹਰਾਈਚ ਵਲ ਮੁਗ਼ਲਾਂ ਨੂੰ ਭਾਂਜ ਦੇਣ ਲਈ ਘੱਲਿਆ। ਇਨ੍ਹਾਂ ਸਰਦਾਰਾਂ ਨੇ ਮੁਗ਼ਲਾਂ ਤੋਂ ਸੰਭਲ ਤੱਕ ਦੇ ਸਾਰੇ ਪ੍ਰਦੇਸ਼ ਖੋਹ ਲਏ ਅਤੇ ਸ਼ਹਿਰ ਨੂੰ ਤੋੜ ਦਿੱਤਾ। ਇਥੋਂ ਦੇ ਨਾਗਰਿਕ ਬੰਦੀ ਬਣਾ ਲਏ ਗਏ। ਉਸ ਨੇ ਦੂਸਰੀ ਸੈਨਾ ਜੌਨਪੁਰ ਭੇਜ ਕੇ ਉਥੋਂ ਦੇ ਮੁਗ਼ਲ ਸ਼ਾਸਕ ਨੂੰ ਮਰਵਾ ਕੇ ਨਗਰ ਉਤੇ ਕਬਜ਼ਾ ਕਰ ਲਿਆ। ਸ਼ੇਰ ਖਾਨ ਨੇ ਇਸੇ ਹੀ ਜੇਤੂ ਫ਼ੌਜ ਨੂੰ ਹੁਣ ਆਗਰੇ ਵਲ ਭੇਜ ਦਿੱਤਾ। ਇਸ ਨਾਲ ਕਨੌਜ ਅਤੇ ਸੰਭਲ ਤੱਕ ਦੇ ਖੇਤਰ ਉਤੇ ਅਫ਼ਗਾਨਾਂ ਦਾ ਅਧਿਕਾਰ ਹੋ ਗਿਆ। ਰਸਤੇ ਦੇ ਸਾਰੇ ਮੁਗ਼ਲ ਸੈਨਾ ਨਾਇਕਾਂ ਨੂੰ ਜਿਨ੍ਹਾਂ ਵਿਰੋਧ ਕੀਤਾ, ਮਾਰ ਦਿੱਤਾ ਜਾਂ ਸ਼ਕਤੀਹੀਣ ਕਰ ਦਿੱਤਾ। ਸ਼ੇਰ ਖਾਨ ਨੇ ਖਵਾਸ ਖਾਨ ਨੂੰ ਇਕ ਸੈਨਾ ਦੇ ਕੇ ਹਮਾਯੂੰ ਦੇ ਇਕ ਸਹਿਯੋਗੀ ਜ਼ਿਮੀਦਾਰ ਮਹਰਤਾ ਦੇ ਖੇਤਰ ਉਤੇ ਅਧਿਕਾਰ ਕਰਕੇ ਉਸ ਨੂੰ ਬੰਦੀ ਬਣਾ ਕੇ ਪੇਸ਼ ਕਰਨ ਲਈ ਭੇਜਿਆ। ਇਸ ਪੂਰੇ ਖੇਤਰ ਦਾ ਰਾਜਸਵ ਸ਼ੇਰ ਖਾਨ ਨੇ ਵਸੂਲ ਕੀਤਾ।

## ਹਮਾਯੂੰ ਦੀ ਮੁਸੀਬਤ ਵਧੀ

ਇਸੇ ਦੌਰਾਨ ਹਮਾਯੂੰ ਦੀ ਹੋਰ ਮੁਸੀਬਤ ਵਧ ਗਈ ਕਿ ਮਿਰਜ਼ਾ ਹਿੰਦਲ ਨੇ ਸ਼ੇਖ਼ ਬਹਿਲੋਲ ਨੂੰ ਮਾਰ ਕੇ ਆਗਰੇ ਵਿਚ ਵਿਦਰੋਹ ਕਰ ਦਿੱਤਾ ਹੈ। ਸ਼ੇਖ਼ ਬਹਿਲੋਲ ਹਮਾਯੂੰ ਦਾ ਵਿਸਵਾਸ਼ਪਾਤਰ ਬਹਾਦਰ ਦਰਬਾਰੀ ਸੀ। ਹਮਾਯੂੰ ਨੇ ਉਸ ਨੂੰ ਹਿੰਦੋਲ ਦਾ ਵਿਦਰੋਹ ਰੋਕਣ ਲਈ ਆਗਰੇ ਭੇਜਿਆ ਸੀ।[1] ਹਮਾਯੂੰ ਬੜਾ ਘਬਰਾ ਗਿਆ ਇਸ ਕਰਕੇ ਉਸ ਨੇ ਤਤਕਾਲ ਹੀ ਬੰਗਾਲ ਤੋਂ ਆਗਰੇ ਵਲ ਚਾਲੇ ਪਾ ਦਿੱਤੇ। ਵਰਖਾ ਘੱਟ ਹੋ ਗਈ ਸੀ ਇਸ ਕਰਕੇ ਇਹ ਮੌਸਮ ਹਮਾਯੂੰ ਨੂੰ ਅਨੁਕੂਲ ਮਿਲਿਆ। ਸ਼ੇਰ ਖਾਨ ਨੇ ਇਸੇ ਦੌਰਾਨ ਬਿਹਾਰ, ਜੌਨਪੁਰ ਅਤੇ ਦੂਸਰੇ ਸਥਾਨਾਂ ਦੇ ਫ਼ੌਜੀ

---

1. ਮਖਜ਼ਨੇ ਅਫ਼ਗਾਨਾ ਅਨੁਸਾਰ ਸ਼ੇਖ਼ ਬਹਿਲੋਲ ਹਮਾਯੂੰ ਦਾ ਇਕ ਵਿਸ਼ਵਾਸਯੋਗ ਦਰਬਾਰੀ ਸੀ, ਜਿਸ ਨੂੰ ਉਸ ਨੇ ਹਿੰਦਲ ਦਾ ਵਿਦਰੋਹ ਰੋਕਣ ਲਈ ਆਗਰਾ ਭੇਜਿਆ ਸੀ—ਦੇ. ਡਾਰਨ, ਪੰਨਾ 116

ਸੱਦ ਕੇ ਰੋਹਤਾਸ ਨੇੜੇ ਇਕੱਠੇ ਕਰ ਲਏ। ਪਰ ਉਸ ਨੇ ਮਹਰਤਾ ਦੇ ਜ਼ਿਮੀਦਾਰ ਉਤੇ ਹਮਲਾ ਕਰਨ ਲਈ ਜਿਹੜੀ ਸੈਨਾ ਖਵਾਸ ਖਾਨ ਦੀ ਅਗਵਾਈ ਹੇਠ ਭੇਜੀ ਸੀ ਉਹ ਨਹੀਂ ਸੱਦੀ।

ਹੁਣ ਸ਼ੇਰ ਖਾਨ ਨੇ ਹਮਾਯੂੰ ਨੂੰ ਹਰਾਉਣ ਦੀ ਯੋਜਨਾ ਬਣਾਈ। ਰੋਹਤਾਸ ਵਿਚ ਹਮਾਯੂੰ ਦੀ ਕੁਝ ਸੈਨਾ ਸ਼ੇਰ ਖਾਨ ਦੀ ਸੈਨਾ ਨੂੰ ਰੋਕਣ ਲਈ ਚਲ ਪਈ ਸੀ। ਉਸ ਨੇ ਇਸ ਗੱਲ ਦਾ ਪੱਕਾ ਭਰੋਸਾ ਕਰਨਾ ਚਾਹਿਆ ਕਿ ਉਸ ਦੇ ਸਰਦਾਰ ਅਤੇ ਸਾਥੀ ਕੀ ਉਸ ਪ੍ਰਤੀ ਵਫ਼ਾਦਾਰ ਹਨ ਅਤੇ ਉਸ ਦੀ ਮਦਦ ਲਈ ਤਿਆਰ ਹਨ। ਇਸ ਉਦੇਸ਼ ਨਾਲ ਉਸ ਨੇ ਆਪਣੇ ਸਰਦਾਰਾਂ ਨੂੰ ਇਕੱਠਾ ਕਰਕੇ ਕਿਹਾ, "ਇਸ ਸਮੇਂ ਹਮਾਯੂੰ ਦੀ ਸੈਨਾ ਵਿਚ ਬੜੀ ਅਵਿਵਸਥਾ ਹੈ ਕਿਉਂਕਿ ਉਸ ਨੂੰ ਕਿੰਨੇ ਹੀ ਦਿਨ ਐਵੇਂ ਬੰਗਾਲ ਰੁਕਣਾ ਪਿਆ ਹੈ। ਇਸ ਦੇ ਇਲਾਵਾ ਆਗਰੇ ਵਿਚ ਉਸ ਦੇ ਭਰਾ ਹਿੰਦਲ ਨੇ ਵਿਦਰੋਹ ਕਰ ਦਿੱਤਾ ਹੈ, ਇਸੇ ਕਰਕੇ ਉਹ ਮੇਰੇ ਪ੍ਰਤੀ ਉਦਾਸੀਨਤਾ ਦਿਖਾ ਕੇ ਆਗਰੇ ਵਲ ਵਾਪਸ ਪਰਤਨ ਦਾ ਵਿਚਾਰ ਕਰ ਰਿਹਾ ਹੈ। ਜੇ ਕਰ ਤੁਹਾਡੀ ਸਹਿਮਤੀ ਹੋਵੇ ਤਾਂ ਇਸ ਸਮੇਂ ਉਸ ਨਾਲ ਸੰਘਰਸ਼ ਕਰਕੇ ਆਪਣੇ ਭਾਗ ਨੂੰ ਪਰਖ ਲਵਾਂ ਕਿਉਂਕਿ ਇਸ ਸਮੇਂ ਸੈਨਾ ਵਿਚ ਪੂਰਾ ਅਨੁਸ਼ਾਸਨ ਹੈ। ਤੁਸੀਂ ਇਹ ਜਾਣਦੇ ਹੀ ਹੋ ਕਿ ਸਮਰਾਟ ਦੇ ਬੰਗਾਲ ਵੱਲ ਵਧਣ ਤੋਂ ਪਹਿਲਾਂ ਮੈਂ ਨਿਮਰਤਾ ਸਹਿਤ ਸਮਰਾਟ ਨੂੰ ਅਰਜ਼ ਕੀਤੀ ਸੀ ਕਿ ਮੈਂ ਬੰਗਾਲ ਦੇ ਬਦਲੇ ਉਸ ਨੂੰ ਹਰ ਸਾਲ ਕਰ ਦੇਵਾਂਗਾ, ਕਿਉਂਕਿ ਮੈਂ ਨਹੀਂ ਚਾਹੁੰਦਾ ਸਾ ਕਿ ਆਪਣੇ ਸੁਰੱਖਿਅਕ ਸਮਰਾਟ ਹਮਾਯੂੰ ਨਾਲ ਕਿਸੇ ਪ੍ਰਕਾਰ ਦਾ ਸੰਘਰਸ਼ ਕਰਾਂ। ਸਮਰਾਟ ਮੈਨੂੰ ਬੰਗਾਲ ਦੇਣਾ ਚਾਹੁੰਦਾ ਸੀ, ਪਰ ਸਮਰਾਟ ਮਹਿਮੂਦ ਦੇ ਦੂਤ ਦੇ ਆ ਜਾਣ ਕਰਕੇ ਉਸ ਨੇ ਆਪਣੇ ਵਚਨ ਦੀ ਪਾਲਣਾ ਕਰਨ ਦੀ ਥਾਂ ਮੈਨੂੰ ਮਜਬੂਰ ਕਰ ਦਿੱਤਾ ਕਿ ਮੈਂ ਉਸ ਦੇ ਵਿਰੁੱਧ ਸ਼ਸਤਰ ਧਾਰਨ ਕਰਾਂ। ਹੁਣ ਮੈਂ ਬਿਹਾਰ ਅਤੇ ਜੌਨਪੁਰ ਦੇ ਖੇਤਰ ਨੂੰ ਆਪਣੇ ਅਧਿਕਾਰ ਵਿਚ ਕਰ ਲਿਆ ਹੈ ਅਤੇ ਇਸ ਕਰਕੇ ਮੈਂ ਉਸ ਨਾਲ ਹੁਣ ਕਿਸੇ ਪ੍ਰਕਾਰ ਦੀ ਵੀ ਸੰਧੀ ਨਹੀਂ ਕਰਨਾ ਚਾਹੁੰਦਾ।"[2]

ਆਜ਼ਮ ਹਮਾਯੂੰ ਸਰਵਨੀ ਨੇ, ਜੋ ਸਿਕੰਦਰ ਲੋਦੀ ਦਾ ਇਕ ਪ੍ਰਮੁੱਖ ਸਰਦਾਰ ਸੀ ਅਤੇ ਜੋ ਹੁਣ ਸ਼ੇਰ ਖਾਨ ਦਾ ਸਹਿਯੋਗੀ ਹੋ ਚੁੱਕਾ ਸੀ ਬੋਲਿਆ, "ਤੁਹਾਨੂੰ ਮੁਗਲਾਂ ਨਾਲ ਯੁੱਧ ਕਰਨ ਦੇ ਸੰਬੰਧ ਵਿਚ ਬਹਿਲੋਲ ਅਤੇ ਸਿਕੰਦਰ ਲੋਧੀ ਦੇ ਸਰਦਾਰਾਂ ਨਾਲ ਵਿਚਾਰ ਵਟਾਂਦਰਾ ਕਰਨ ਦੀ ਲੋੜ ਨਹੀਂ, ਕਿਉਂਕਿ ਆਪਸੀ ਫੁੱਟ ਕਾਰਨ ਮੁਗਲਾਂ ਨਾਲ ਹੋਣ ਵਾਲੀਆਂ ਲੜਾਈਆਂ ਵਿਚ ਅਸਫਲਤਾ ਮਿਲੀ ਹੈ। ਇਹ ਤੁਹਾਡਾ ਸੁਭਾਗ ਹੈ ਕਿ ਇਸ ਸਮੇਂ ਸਾਰੇ ਅਫ਼ਗਾਨ ਆਪ ਦੇ ਝੰਡੇ ਹੇਠ ਇਕੱਠੇ ਹਨ। ਮੈਨੂੰ ਅਨੁਭਵੀ ਅਤੇ ਯੁੱਧ ਦੇ ਮਾਹਿਰਾਂ ਨੇ ਅਨੇਕ ਵਾਰ ਦੱਸਿਆ ਹੈ ਕਿ ਅਫ਼ਗਾਨ ਸੈਨਾ ਮੁਗਲ ਫ਼ੌਜਾਂ ਨਾਲੋਂ ਕਿਸੇ ਗੱਲੋਂ ਵੀ ਘੱਟ ਨਹੀਂ ਪਰ ਆਪਸੀ

2. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ।

ਈਰਖਾ ਕਾਰਨ ਹੀ ਹਾਰਦੇ ਰਹੇ ਹਨ। ਮੇਰਾ ਪੱਕਾ ਯਕੀਨ ਹੈ ਕਿ ਜੇਕਰ ਤੁਹਾਡੇ ਵਰਗੇ ਭਾਗਸ਼ਾਲੀ ਨੇਤਾ ਦੀ ਕਮਾਨ ਹੇਠ ਅਫ਼ਗਾਨ ਲੜਨ ਤਾਂ ਕੋਈ ਕਾਰਨ ਨਹੀਂ ਕਿ ਮੁਗ਼ਲ ਭਾਰਤ ਛੱਡ ਕੇ ਨਾ ਨੱਸ ਜਾਣ। ਇਸ ਸੰਬੰਧ ਵਿਚ ਤੁਸੀਂ ਦੂਸਰੇ ਸਰਦਾਰਾਂ ਨਾਲ ਵੀ ਮਸ਼ਵਰਾ ਕਰ ਲਵੋ। ਮੇਰਾ ਜ਼ਾਤੀ ਵਿਚਾਰ ਹੈ ਕਿ ਜੇ ਤੁਸੀਂ ਯੁੱਧ ਕਰੋ ਤਾਂ ਸਫ਼ਲਤਾ ਜ਼ਰੂਰੀ ਮਿਲੇਗੀ।"[3]

ਸ਼ੇਰਖਾਨ ਨੇ ਆਜਮ ਹਮਾਯੂੰ ਦੇ ਇਸ ਵਿਚਾਰ ਨੂੰ ਸੁਣ ਕੇ ਕੁਤਬ ਖਾਨ, ਹੈਵਤ ਖਾਨ ਨਿਆਜ਼ੀ ਜਲਾਲ ਖਾਨ ਬਿਨ ਜਲੋਈ, ਸੁਜਾਤ ਖਾਨ ਅਤੇ ਸਰਮਸਤ ਖਾਨ ਸਰਵਾਨੀ ਵਰਗੇ ਸਰਦਾਰਾਂ ਤੋਂ ਵੀ ਇਸ ਮਸਲੇ ਵਿਚ ਵਿਚਾਰ ਕੀਤਾ ਅਤੇ ਉਨ੍ਹਾਂ ਸਭ ਨੇ ਹਮਾਯੂੰ ਨਾਲ ਲੜਨ ਦਾ ਹੁੰਗਾਰਾ ਭਰਿਆ। ਉਨ੍ਹਾਂ ਨੇ ਤਾਂ ਇਥੋਂ ਤੱਕ ਕਿਹਾ ਕਿ ਐਸਾ ਸੁਨਹਿਰੀ ਸਮਾਂ ਅਫ਼ਗਾਨਾਂ ਨੂੰ ਫਿਰ ਕਦੀ ਨਹੀਂ ਮਿਲੇਗਾ।

ਜਦੋਂ ਸ਼ੇਰ ਖਾਨ ਨੇ ਦੇਖਿਆ ਕਿ ਅਫ਼ਗਾਨ ਹਮਾਯੂੰ ਦੇ ਵਿਰੁੱਧ ਲੜਨ ਲਈ ਸੱਚੇ ਦਿਲੋਂ ਤਿਆਰ ਹਨ ਤਾਂ ਉਹ ਸੈਨਕਾਂ ਨੂੰ ਰੋਹਤਾਸ ਦੀਆਂ ਪਹਾੜੀਆਂ ਵਿਚੋਂ ਕੱਢ ਲਿਆਇਆ ਅਤੇ ਹਮਾਯੂੰ ਦਾ ਵਿਰੋਧ ਕਰਨ ਲਈ ਇਕ ਪਾਸਿਓਂ ਤੁਰ ਪਿਆ। ਕਿਹਾ ਜਾਂਦਾ ਹੈ ਕਿ ਸ਼ੇਰ ਖਾਨ ਬੜੇ ਧੀਰਜ ਪਰ ਸਾਵਧਾਨੀ ਨਾਲ ਅੱਗੇ ਵਧ ਰਿਹਾ ਸੀ। ਜਿਥੇ ਕਿਤੇ ਉਹ ਡੇਰਾ ਕਰਦਾ ਉਥੇ ਉਹ ਇਕਦਮ ਖਾਈਆਂ ਖੁਦਵਾ ਕੇ ਕਿਲ੍ਹੇਬੰਦੀ ਕਰ ਲੈਂਦਾ। ਜਦੋਂ ਹਮਾਯੂੰ ਨੂੰ ਸ਼ੇਰ ਖਾਨ ਦੀ ਸੈਨਿਕ ਯੋਜਨਾ ਦੀ ਖ਼ਬਰ ਹੋਈ ਤਾਂ ਉਸ ਨੇ ਵੀ ਫ਼ੌਜ ਨੂੰ ਹੁਕਮ ਦਿੱਤਾ ਕਿ ਅਫ਼ਗਾਨਾਂ ਦੀ ਦਿਸ਼ਾ ਵਲ ਵਧੋ। ਸ਼ੇਰ ਖਾਨ ਨੇ ਹਮਾਯੂੰ ਦੀ ਫ਼ੌਜ ਦੇ ਆਉਣ ਦੀ ਸੂਹ ਮਿਲਦੇ ਹੀ ਉਸ ਨੂੰ ਸੁਨੇਹਾ ਘੱਲਿਆ ਕਿ ਜੇਕਰ ਸਮਰਾਟ ਉਸ ਨੂੰ ਬੰਗਾਲ ਦਾ ਰਾਜ ਦੇ ਦੇਵੇ ਤਾਂ ਉਹ ਸਮਰਾਟ ਦੇ ਨਾਂ ਦਾ ਖ਼ੁਤਬਾ ਪੜ੍ਹਾਵੇਗਾ ਅਤੇ ਸਿੱਕੇ ਢਲਵਾਏਗਾ ਅਤੇ ਉਸ ਦਾ ਸਵਾਮੀ ਭਗਤ ਅਤੇ ਅਧੀਨ ਨਾਇਕ ਬਣ ਕੇ ਰਹੇਗਾ। ਇਸ ਦੇ ਬਾਅਦ ਵੀ ਸ਼ੇਰ ਖਾਨ ਨੇ ਇਕ ਉਚਿੱਤ ਥਾਂ ਉਤੇ ਪੁੱਜ ਕੇ ਡੇਰਾ ਲਾ ਲਿਆ। ਉਹ ਇਕ ਵੱਡੇ ਪਿੰਡ ਦੇ ਨੇੜੇ ਰੁਕਿਆ। ਜੋ ਇਕ ਐਸੀ ਨਦੀ ਦੇ ਕਿਨਾਰੇ ਵੱਸਿਆ ਹੋਇਆ ਸੀ ਜਿਸ ਦੇ ਦੂਸਰੇ ਕਿਨਾਰੇ ਸਮਰਾਟ ਦੀਆਂ ਫ਼ੌਜਾਂ ਰੁਕੀਆਂ ਹੋਈਆਂ ਸਨ ਅਤੇ ਉਸ ਦੀ ਚੌੜਾਈ ਕੇਵਲ 25 ਗਜ਼ ਸੀ।[4]

ਖਵਾਸ ਖਾਨ ਨੂੰ ਵੀ ਹੁਣ ਸ਼ੇਰ ਖਾਨ ਨੇ ਮਹਰਤਾ ਤੋਂ ਛੇਤੀ ਛੇਤੀ ਪਰਤ ਆਉਣ ਦਾ ਸੁਨੇਹਾ ਘੱਲਿਆ। ਇਧਰ ਹਮਾਯੂੰ ਨੂੰ ਜਦੋਂ ਸ਼ੇਰ ਖਾਨ ਦਾ ਸੰਧੀ-ਪ੍ਰਸਤਾਵ ਮਿਲਿਆ ਤਾਂ ਉਸ ਨੇ ਪ੍ਰਸਤਾਵ ਨੂੰ ਸਵੀਕਾਰ ਕਰਦਿਆਂ ਇਹ ਕਹਿ ਕੇ ਘੱਲਿਆ—

---

3. —ਉਹੀ—
4. ਮਖਜਨੇ ਅਫ਼ਗਾਨਾ (ਮੂ ਪੋਥੀ, ਸਫ਼ਾ 212) ਦੇ ਅਨੁਸਾਰ ਸ਼ੇਰਖਾਨ ਨੇ ਸ਼ਾਹੀ ਡੇਰੇ ਦੇ ਸਾਹਮਣੇ ਸ਼ਤੈਆ ਨਾਮਕ ਪਿੰਡ ਦੇ ਨੇੜੇ ਆਪਣੀ ਸੈਨਾ ਖੜ੍ਹੀ ਕਰ ਦਿੱਤੀ। ਇਹ ਪਿੰਡ ਝੂਸਾ (ਚੌਸਾ) ਅਤੇ ਬਕਸਰ ਦੇ ਵਿਚਕਾਰ ਸਥਿਤ ਹੈ।

"ਮੈਂ ਤੈਨੂੰ ਬੰਗਾਲ ਦਾ ਰਾਜ ਦੇਣ ਨੂੰ ਤਿਆਰ ਹਾਂ, ਪਰ ਇਸ ਸਮੇਂ ਤੂੰ ਮੇਰੇ ਰਾਜ ਦੀ ਸੀਮਾ ਦੀ ਉਲੰਘਣਾ ਕਰਕੇ ਤੇ ਮੇਰੇ ਹੀ ਸਾਹਮਣੇ ਆਪਣੀ ਫ਼ੌਜ ਖੜ੍ਹੀ ਕਰਕੇ ਬੜਾ ਗਲਤ ਕੰਮ ਕਰ ਬੈਠਾ ਏਂ। ਤੈਨੂੰ ਮੇਰਾ ਉਚਿਤ ਸਤਿਕਾਰ ਕਰਨਾ ਚਾਹੀਦਾ ਹੈ ਅਤੇ ਵਾਪਸ ਜਾਣਾ ਚਾਹੀਦਾ ਹੈ। ਮੈਂ ਨਦੀ ਪਾਰ ਕਰਕੇ 2–3 ਪੜਾਵਾਂ ਤੱਕ ਤੇਟਾ ਪਿੱਛਾ ਵੀ ਕਰਾਂਗਾ ਪਰ ਮੁੜ ਪਵਾਂਗਾ। ਇਹ ਮੈਂ ਇਸ ਕਰਕੇ ਕਰਾਂਗਾ ਕਿ ਸਾਰੇ ਫ਼ੌਜੀ ਮੇਰੀ ਉੱਤਮ ਸੈਨਕ ਸ਼ਕਤੀ ਤੋਂ ਜਾਣੂ ਹੋ ਜਾਣ।"[5] ਸ਼ੇਰ ਖਾਨ ਨੇ ਹਮਾਯੂੰ ਦੀਆਂ ਇਨ੍ਹਾਂ ਸ਼ਰਤਾਂ ਨੂੰ ਮਨਜ਼ੂਰ ਕਰ ਲਿਆ ਅਤੇ ਉਹ ਨਦੀ ਦੇ ਦੂਸਰੇ ਕਿਨਾਰੇ ਤੋਂ ਆਪਣਾ ਡੇਰਾ ਚੁੱਕ ਕੇ ਪਿੱਛੇ ਹਟ ਗਿਆ। ਹੁਣ ਸਮਰਾਟ ਨੇ ਪੁਲ ਰਾਹੀਂ ਆਪਣੀ ਸੈਨਾ ਅਤੇ ਪਰਿਵਾਰ ਨੂੰ ਨਦੀ ਪਾਰ ਕਰਵਾਈ ਅਤੇ ਦੂਸਰੇ ਕਿਨਾਰੇ ਡੇਰਾ ਜਾ ਲਾਇਆ।

---

5. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ।

# 7. ਮੁਗ਼ਲਾਂ ਨਾਲ ਸੰਘਰਸ਼

ਹਮਾਯੂੰ ਨੇ ਸ਼ੇਖ਼ ਖਲੀਲ ਨੂੰ ਜੋ ਕਿ ਸ਼ੇਖ਼ ਫਰੀਦ ਸ਼ਕਰਗੰਜ ਦੇ ਬੰਸ ਵਿਚੋਂ ਸੀ ਸ਼ੇਰ ਖਾਨ ਕੋਲ ਦੂਤ ਦੇ ਰੂਪ ਵਿਚ ਸੁਨੇਹਾ ਦੇ ਘੱਲਿਆ ਕਿ ਹੁਣ ਉਸ ਨੂੰ (ਸ਼ੇਰ ਖਾਨ) ਛੇਤੀ ਹੀ ਬਿਨਾਂ ਰਾਹ ਵਿਚ ਰੁਕਿਆਂ ਰੋਹਤਾਸ ਲਈ ਤੁਰ ਪੈਣਾ ਚਾਹੀਦਾ ਹੈ। ਸਮਰਾਟ ਆਪਣੇ ਪਹਿਲਿਆਂ ਵਚਨਾਂ ਅਨੁਸਾਰ ਕੁਝ ਪੜਾਵਾਂ ਤੱਕ ਉਸ ਦਾ ਪਿੱਛਾ ਕਰੇਗਾ ਅਤੇ ਉਸ ਦੇ ਬਾਅਦ ਉਸ ਦੇ ਵਕੀਲ ਨੂੰ ਬੰਗਾਲ ਰਾਜ ਦੀ ਪ੍ਰਾਪਤੀ ਦੇ ਕਾਗ਼ਜ਼ਾਤ ਦੇ ਦੇਵੇਗਾ। ਫਿਰ ਹਮਾਯੂੰ ਆਗਰੇ ਵਲ ਤੁਰ ਪਵੇਗਾ। ਸ਼ੇਖ ਖਲੀਲ ਨੇ ਸ਼ੇਰ ਖਾਨ ਕੋਲ ਪੁੱਜਦੇ ਹੀ ਸਮਰਾਟ ਦਾ ਸੁਨੇਹਾ ਸੁਣਾਇਆ। ਸ਼ੇਰ ਖਾਨ ਨੇ ਇਸ ਯੋਜਨਾ ਨੂੰ ਸਵੀਕਾਰ ਕਰਨ ਦੀ ਇੱਛਾ ਜ਼ਾਹਿਰ ਕੀਤੀ ਅਤੇ ਸ਼ੇਖ਼ ਖਲੀਲ ਦਾ ਸਨਮਾਨ ਸਹਿਤ ਆਦਰ ਕੀਤਾ। ਕਿਹਾ ਜਾਂਦਾ ਹੈ ਕਿ ਉਸ ਨਾਲ ਆਏ ਹੋਏ ਮੁਗ਼ਲਾਂ ਦੇ ਸਾਹਮਣੇ ਸ਼ੇਖ਼ ਖਲੀਲ ਨੇ ਸ਼ੇਰ ਖਾਨ ਨੂੰ ਬਹੁਤ ਸਮਝਾਇਆ ਕਿ ਉਹ ਸਮਰਾਟ ਦੀ ਇੱਛਾ ਅਨੁਸਾਰ ਉਸ ਨਾਲ ਸੰਧੀ ਕਰ ਲਵੇ। ਉਸੇ ਵਾਦ ਵਿਵਾਦ ਦੇ ਵਿਚਕਾਰ ਹੀ ਉਸ ਨੇ ਸ਼ੇਰ ਖਾਨ ਨੂੰ ਇਹ ਵੀ ਕਹਿ ਦਿੱਤਾ ਕਿ, "ਜੇਕਰ ਤੁਸੀਂ ਸੰਧੀ ਨਹੀਂ ਕਰਦੇ ਤਾਂ ਯੁੱਧ ਲਈ ਤਿਆਰ ਹੋ ਜਾਓ।" ਸ਼ੇਰ ਖਾਨ ਨੇ ਉੱਤਰ ਦਿੰਦੇ ਕਿਹਾ, "ਤੁਹਾਡੇ ਇਨ੍ਹਾਂ ਵਚਨਾਂ ਨੂੰ ਮੈਂ ਆਪਣੇ ਲਈ ਸ਼ੁਭ-ਸ਼ਗਨ ਮੰਨਦਾ ਹਾਂ। ਜਦੋਂ ਅੱਲਾ ਦੀ ਇਹ ਹੀ ਮਰਜ਼ੀ ਹੈ ਤਾਂ ਹਮਾਯੂੰ ਨਾਲ ਜ਼ਰੂਰ ਯੁੱਧ ਕਰਾਂਗਾ।" ਵਾਦ ਵਿਵਾਦ ਦੇ ਪਿੱਛੋਂ ਸ਼ੇਰ ਖਾਨ ਨੇ ਸ਼ੇਖ਼ ਖਲੀਲ ਨੂੰ ਕਾਫ਼ੀ ਧਨ, ਮਾਲਦਾ ਅੰਬ ਅਤੇ ਬੰਗਾਲ ਦੀਆਂ ਅਨੇਕ ਬਹੁਮੁੱਲੀਆਂ ਵਸਤਾਂ ਭੇਟ ਕਰਕੇ ਉਸ ਦੀ ਕਿਰਪਾ ਪ੍ਰਾਪਤ ਕਰਨ ਦੀ ਸਫ਼ਲ ਕੋਸ਼ਿਸ਼ ਕੀਤੀ। ਇਸ ਦੇ ਬਾਅਦ ਉਸ ਨੇ ਸ਼ੇਖ਼ ਨੂੰ ਗੁਪਤ ਰੂਪ ਵਿਚ ਆਪਣੇ ਕੋਲ ਬੁਲਾਇਆ। ਉਸ ਨੇ ਸ਼ੇਖ਼ ਨੂੰ ਕਿਹਾ ਕਿ ਸਾਰੇ ਅਫ਼ਗਾਨ ਸ਼ੇਖ਼ ਫਰੀਦ ਸ਼ਕਰਗੰਜ ਪ੍ਰਤੀ ਬਹੁਤ ਸ਼ਰਧਾ ਰਖਦੇ ਹਨ, ਕਿਉਂਕਿ ਉਹ ਉਨ੍ਹਾਂ ਦੀ ਹੀ ਮਾਤਭੂਮੀ ਦੇ ਨਿਵਾਸੀ ਹਨ। ਸ਼ੇਰ ਖਾਨ ਨੇ ਉਸ ਨੂੰ ਉਸ ਦੀ ਇੱਛਾ ਅਨੁਸਾਰ ਉਪਹਾਰ ਅਤੇ ਪਦ ਪ੍ਰਦਾਨ ਕਰਨ ਦਾ ਵਚਨ ਦਿੰਦੇ ਹੋਏ ਕਿਹਾ—"ਮੇਰੀ ਆਪ ਜੀ ਕੋਲ ਅਰਜ਼ ਹੈ ਕਿ ਤੁਸੀਂ ਮੈਨੂੰ ਨੇਕ ਸਲਾਹ ਦਿਓ ਕਿ ਮੈਂ

ਸਮਰਾਟ ਹਮਾਯੂੰ ਨਾਲ ਯੁੱਧ ਕਰਾਂ ਜਾਂ ਸੰਧੀ। ਇਹੋ ਜਿਹੀ ਸਲਾਹ ਬੁੱਧੀਮਾਨ, ਧਾਰਮਿਕ ਵਿਅਕਤੀਆਂ ਕੋਲੋਂ ਹੀ ਲਈ ਜਾਣੀ ਚਾਹੀਦੀ ਹੈ। ਇਹ ਸਾਰੇ ਗੁਣ ਆਪ ਵਿਚ ਵਿਦਮਾਨ ਹਨ। ਸੂਰਜ ਦੀ ਤਰ੍ਹਾਂ ਪ੍ਰਕਾਸ਼ਮਾਨ ਆਪਣੇ ਦਿਮਾਗ਼ ਉਤੇ ਬਲ ਦੇ ਕੇ ਮੇਰੀ ਭਲਾਈ ਨੂੰ ਮੱਦੇ ਨਜ਼ਰ ਰਖਦੇ ਮੈਨੂੰ ਨਿਰਸੰਕੋਚ ਇਹ ਰਾਇ ਦਿਓ ਕਿ ਐਸ ਵੇਲੇ ਮੇਰੇ ਲਈ ਸਮਰਾਟ ਨਾਲ ਯੁੱਧ ਕਰਨਾ ਜਾਂ ਸੰਧੀ ਕਿਹੜੀ ਚੀਜ਼ ਵਧ ਫ਼ਾਇਦੇਮੰਦ ਹੈ।" ਕਾਫ਼ੀ ਸੋਚ ਵਿਚਾਰ ਕੇ ਸ਼ੇਖ਼ ਖਲੀਲ ਨੇ ਉੱਤਰ ਦਿੱਤਾ, "ਤੂੰ ਇਸ ਕਠਿਨ ਸਮੇਂ ਮੇਰੇ ਕੋਲੋਂ ਸਲਾਹ ਮੰਗ ਕੇ ਮੈਨੂੰ ਦੁਚਿੱਤੀ ਵਿਚ ਪਾ ਦਿੱਤਾ ਹੈ। ਪਹਿਲੀ ਗੱਲ ਤਾਂ ਮੈਂ ਸਮਰਾਟ ਦਾ ਦੂਤ ਬਣ ਕੇ ਆਇਆ ਹਾਂ ਇਸ ਕਰਕੇ ਮੇਰਾ ਫ਼ਰਜ਼ ਹੈ ਕਿ ਸਮਰਾਟ ਦੇ ਹਿੱਤਾਂ ਨੂੰ ਨਜ਼ਰ ਵਿਚ ਰਖ ਕੇ ਕੰਮ ਕਰਾਂ। ਦੂਸਰਾ ਤੂੰ ਮੈਥੋਂ ਸਲਾਹ ਮੰਗੀ ਹੈ, ਬੁੱਧੀਮਾਨਾਂ ਦਾ ਕਥਨ ਹੈ ਕਿ ਸਲਾਹ ਭਾਵੇਂ ਦੁਸ਼ਮਣ ਵੀ ਮੰਗੇ, ਉਸ ਨੂੰ ਵੀ ਸਲਾਹ ਦੇਣ ਲੱਗਿਆਂ ਸੱਚ ਦਾ ਆਸਰਾ ਲਵੋ। ਹੁਣ ਜੇਕਰ ਮੈਂ ਤੈਨੂੰ (ਈਦ) ਸੱਚੀ ਸਲਾਹ ਨਹੀਂ ਦਿੰਦਾ ਤਾਂ ਨਰਕਾ ਦਾ ਭਾਗੀ ਹੋ ਜਾਵਾਂਗਾ। ਸਦੀਆਂ ਤੋਂ ਅਫ਼ਗਾਨ ਮੇਰੇ ਬਜ਼ੁਰਗਾਂ ਦਾ ਸਨਮਾਨ ਕਰਦੇ ਆਏ ਹਨ ਫਿਰ ਹਜ਼ਰਤ ਮੁਹੰਮਦ ਸਾਹਿਬ ਦਾ ਵੀ ਪਵਿੱਤਰ ਉਪਦੇਸ਼ ਹੈ ਕਿ ਮੁਸਲਮਾਨ ਨੂੰ ਕਿਸੇ ਵੀ ਭਲਾਈ ਲਈ ਉਚਿੱਤ ਵਿਚਾਰ ਹੀ ਦੇਣਾ ਚਾਹੀਦਾ ਹੈ। ਇਸ ਕਰਕੇ ਮੈਨੂੰ ਮਜ਼ਬੂਰ ਹੋ ਕੇ ਉਹ ਹੀ ਸਲਾਹ ਦੇਣੀ ਚਾਹੀਦੀ ਹੈ ਜੋ ਤੇਰੇ ਹਿੱਤ ਵਿਚ ਹੋਵੇ। ਹਮਾਯੂੰ ਨਾਲ ਸੰਧੀ ਕਰਨ ਦੀ ਥਾਂ ਉਸ ਨਾਲ ਯੁੱਧ ਕਰਨਾ ਹੀ ਤੇਰੇ ਲਈ ਚੰਗਾ ਹੈ ਕਿਉਂਕਿ ਇਸ ਸਮੇਂ ਉਸ ਦੀ ਸੈਨਾ ਵਿਚ ਕੋਈ ਅਨੁਸ਼ਾਸਨ ਨਹੀਂ ਹੈ, ਉਸ ਕੋਲ ਘੋੜਿਆਂ ਅਤੇ ਪਸ਼ੂਆਂ ਦੀ ਕਮੀ ਹੈ। ਉਸ ਦੇ ਸੱਕੇ ਭਰਾ ਉਸ ਦੇ ਵਿਰੁੱਧ ਵਿਦ੍ਰੋਹ ਕਰ ਚੁੱਕੇ ਹਨ। ਸਮਰਾਟ ਵੀ ਮਜ਼ਬੂਰ ਹੋ ਕੇ ਇਸ ਸਮੇਂ ਤੇਰੇ ਨਾਲ ਸੰਧੀ ਕਰਨ ਨੂੰ ਤਿਆਰ ਹੈ, ਪਰ ਮੇਰਾ ਯਕੀਨ ਹੈ ਕਿ ਉਹ ਛੇਤੀ ਹੀ ਸੰਧੀ ਤੋੜ ਦੇਵੇਗਾ। ਤੈਨੂੰ ਇਸ ਮੌਕੇ ਦਾ ਲਾਭ ਉਠਾਣਾ ਚਾਹੀਦਾ ਹੈ ਕਿਉਂਕਿ ਇਸ ਤਰ੍ਹਾਂ ਦੇ ਮੌਕੇ ਸਦਾ ਨਹੀਂ ਮਿਲਦੇ।"[1] ਸ਼ੇਰਖਾਨ ਜੋ ਹਮਾਯੂੰ ਨਾਲ ਲੋਹਾ ਲੈਣ ਦਾ ਅਜੇ ਤੱਕ ਪੱਕਾ ਇਰਾਦਾ ਨਹੀਂ ਬਣਾ ਸਕਿਆ ਸੀ ਸ਼ੇਖ਼ ਖਲੀਲ ਦੀ ਇਸ ਸਲਾਹ ਨੂੰ ਸੁਣ ਕੇ ਉਸ ਨੇ ਪ੍ਰਸੰਨ ਹੋ ਕੇ ਮੁਗਲਾਂ ਨਾਲ ਸੰਧੀ ਦਾ ਵਿਚਾਰ ਸਥਾਈ ਰੂਪ ਨਾਲ ਤਿਆਗ ਦਿੱਤਾ। ਉਸ ਨੇ ਖਵਾਸ ਖਾਨ ਨੂੰ ਪਹਿਲਾਂ ਹੀ ਬੁਲਾ ਲਿਆ ਸੀ ਅਤੇ ਉਸ ਦੇ ਆਉਂਦਿਆਂ ਹੀ ਸਾਰੀ ਫ਼ੌਜ ਨੂੰ ਇਸ ਤਰ੍ਹਾਂ ਪੰਕਤੀਆਂ ਵਿਚ ਖੜ੍ਹਾ ਕਰ ਦਿੱਤਾ ਜਿਵੇਂ ਮਹਰਤਾ ਦੇ ਹਮਲੇ ਦਾ ਵਿਰੋਧ ਕਰਨ ਲਈ ਤਿਆਰ ਹੋਣ। ਆਪਣੇ ਡੇਰੇ ਤੋਂ ਚਾਰ ਚਾਰ ਮੀਲ ਦੀ ਦੂਰੀ ਤੱਕ ਵਧਣ ਪਿੱਛੋਂ ਉਹ ਆਪਣੀ ਸਾਰੀ ਸੈਨਾ ਦੇ

---

1. ਮਖਜ਼ਨੇ ਅਫ਼ਗਾਨਾ ਅਨੁਸਾਰ, ਹਮਾਯੂੰ ਕੇਵਲ ਦਿਖਾਵੇ ਲਈ ਹੀ ਸ਼ੇਰਖਾਨ ਦਾ ਪਿੱਛਾ ਕਰਨਾ ਚਾਹੁੰਦਾ ਸੀ, ਜਿਸ ਨਾਲ ਉਸ ਦਾ ਸਨਮਾਨ ਬਣਿਆ ਰਹੇ। ਦੇ. ਡਾਰਨ, ਪੰਨਾ 120

ਨਾਲ ਵਾਪਸ ਪਰਤਿਆ ਅਤੇ ਉਸ ਨੇ ਇਹ ਜ਼ਾਹਿਰ ਕੀਤਾ ਕਿ ਜਾਸੂਸਾਂ ਦੇ ਕਹਿਣ ਮੁਤਾਬਿਕ ਮਹਰਤਾ ਦੀਆਂ ਫ਼ੌਜਾਂ ਅਜੇ ਬੜੀ ਦੂਰ ਹਨ।

ਦੂਸਰੇ ਹੀ ਦਿਨ ਉਸ ਨੇ ਆਪਣੀ ਫ਼ੌਜ ਨੂੰ ਯੁੱਧ ਪੰਕਤੀਆਂ ਵਿਚ ਖੜ੍ਹਾ ਕੀਤਾ ਅਤੇ ਉਹ ਕਈ ਮੀਲ ਅੱਗੇ ਵਧਣ ਦੇ ਬਾਅਦ ਵਾਪਸ ਪਰਤ ਆਇਆ ਅਤੇ ਆ ਕੇ ਐਲਾਨ ਕਰ ਦਿੱਤਾ ਕਿ ਉਸ ਦਿਨ ਵੀ ਮਹਰਤਾ ਦੀ ਸੈਨਾ ਦੇ ਆਉਣ ਦੀ ਆਸ ਨਹੀਂ ਸੀ। ਉਸ ਦਿਨ ਅੱਧੀ ਰਾਤ ਤੋਂ ਕੁਝ ਪਹਿਲਾਂ ਉਸ ਨੇ ਆਪਣੇ ਕੁਲ ਸਰਦਾਰਾਂ ਨੂੰ ਇਕੱਠਾ ਕਰਕੇ ਸੰਬੋਧਨ ਕੀਤਾ, "ਮੈਂ ਸਮਰਾਟ ਨੂੰ ਸੰਧੀ ਕਰਨ ਦਾ ਵਚਨ ਦੇ ਚੁੱਕਾ ਹਾਂ, ਪ੍ਰੰਤੂ ਅੱਜ ਤੱਕ ਮੈਂ ਜਿੰਨੀ ਸੁਆਮੀ ਭਗਤੀ ਨਾਲ ਉਸ ਦੀ ਸੇਵਾ ਕੀਤੀ, ਉਸ ਦਾ ਕੋਈ ਫਲ ਨਹੀਂ ਮਿਲਿਆ। ਸੁਲਤਾਨ ਮਹਿਮੂਦ ਨੂੰ ਹਰਾਉਣ ਲਈ ਮੈਂ ਸਮਰਾਟ ਦਾ ਸੱਚੇ ਦਿਲੋਂ ਸਾਥੀ ਰਿਹਾ ਪ੍ਰੰਤੂ ਉਸ ਦੇ ਇਨਾਮ ਵਜੋਂ ਮੈਥੋਂ ਚੁਨਾਰ ਦਾ ਕਿਲ੍ਹਾ ਮੰਗਿਆ ਗਿਆ। ਜਦੋਂ ਮੈਂ ਨਾਂਹ ਕਰ ਦਿੱਤੀ ਤਾਂ ਹਮਾਯੂੰ ਨੇ ਮੇਰੇ ਖ਼ਿਲਾਫ਼ ਸੈਨਾ ਘੱਲੀ। ਜਦੋਂ ਇਹ ਸੈਨਾ ਵੀ ਮੈਥੋਂ ਹਾਰ ਗਈ ਤਾਂ ਸਮਰਾਟ ਇਸ ਨੂੰ ਬਲ ਪੂਰਵਕ ਲੈਣ ਲਈ ਚੁਨਾਰ ਆ ਗਿਆ। ਇਸੇ ਦੌਰਾਨ ਜਦੋਂ ਮੁਹੰਮਦ ਜਮਾਨ ਮਿਰਜਾ ਨੇ ਜੇਲ੍ਹ ਵਿਚੋਂ ਭੱਜ ਕੇ ਉਸ ਵਿਰੁੱਧ ਵਿਦ੍ਰੋਹ ਕਰ ਦਿੱਤਾ ਅਤੇ ਗੁਜਰਾਤ ਦੇ ਸ਼ਾਸਕ ਸੁਲਤਾਨ ਬਹਾਦੁਰ ਸ਼ਾਹ ਨੇ ਦਿੱਲੀ ਉਤੇ ਹਮਲਾ ਕਰਨ ਦਾ ਵਿਚਾਰ ਕੀਤਾ ਤਾਂ ਹਮਾਯੂੰ ਨੂੰ ਚੁਨਾਰ ਮੇਰੇ ਅਧਿਕਾਰ ਵਿਚ ਹੀ ਛੱਡ ਦਿੱਲੀ ਪਰਤ ਜਾਣਾ ਪਿਆ। ਇਸ ਦੇ ਇਲਾਵਾ ਮੇਰੇ ਪੁੱਤਰ ਕੁਤੁਬਖਾਨ ਨੇ ਗੁਜਰਾਤ ਦੀਆਂ ਸਾਰੀਆਂ ਲੜਾਈਆਂ ਵਿਚ ਉਸ ਦਾ ਸਾਥ ਦਿੱਤਾ। ਰਾਜਧਾਨੀ ਵਿਚ ਸਮਰਾਟ ਦੀ ਗ਼ੈਰ ਹਾਜ਼ਰੀ ਵਿਚ ਜੌਨਪੁਰ ਅਤੇ ਉਸ ਦੇ ਆਲੇ ਦੁਆਲੇ ਦੇ ਮੁਗ਼ਲ ਖੇਤਰਾਂ ਉਤੇ ਅਧਿਕਾਰ ਕਰ ਸਕਦਾ ਸੀ ਪ੍ਰੰਤੂ ਮੈਂ ਸਮਰਾਟ ਨੂੰ ਸ਼ਕਤੀਸ਼ਾਲੀ ਸ਼ਾਸਕ ਸਮਝ ਕੇ ਇੰਜ ਨਹੀਂ ਕੀਤਾ। ਮੈਂ ਨਹੀਂ ਚਾਹੁੰਦਾ ਸਾਂ ਕਿ ਕਿਸੇ ਤਰ੍ਹਾਂ ਵੀ ਸਮਰਾਟ ਨਾਲ ਮੇਰਾ ਸੰਘਰਸ਼ ਹੋਵੇ, ਜਿਸ ਨਾਲ ਉਹ ਮੈਨੂੰ ਨੁਕਸਾਨ ਪੁਚਾਣ ਦੀ ਕੋਸ਼ਿਸ਼ ਕਰੇ। ਗੁਜਰਾਤ ਤੋਂ ਪਰਤਣ ਉਤੇ ਉਸ ਨੇ ਆਪਣੀ ਫ਼ੌਜ ਨੂੰ ਮੇਰੇ ਵਿਰੁੱਧ ਵਧਣ ਦਾ ਹੁਕਮ ਦੇ ਦਿੱਤਾ। ਉਸ ਨੇ ਮੇਰੀ ਸੁਆਮੀ ਭਗਤੀ ਦਾ ਕੋਈ ਵਿਚਾਰ ਨਾ ਕਰਕੇ ਮੈਨੂੰ ਇਨ੍ਹਾਂ ਖੇਤਰਾਂ ਵਿਚੋਂ ਭਜਾਉਣ ਦਾ ਜਤਨ ਕੀਤਾ ਪ੍ਰੰਤੂ ਭਾਗਾਂ ਨੇ ਮੇਰਾ ਸਾਥ ਦਿੱਤਾ ਅਤੇ ਉਸ ਨੂੰ ਆਪਣੀ ਕਿਸੇ ਵੀ ਯੋਜਨਾ ਵਿਚ ਸਫ਼ਲਤਾ ਨਾ ਮਿਲੀ। ਉਸ ਦੇ ਅਧੀਨ ਰਹਿ ਕੇ ਮੈਂ ਸ਼ਾਸਕ ਦੇ ਰੂਪ ਵਿਚ ਬਣੇ ਰਹਿਣ ਦੇ ਕਈ ਪ੍ਰਸਤਾਵ ਰੱਖੇ। ਪਰ ਸਮਰਾਟ ਨੇ ਮੇਰੀਆਂ ਸਭ ਬੇਨਤੀਆਂ ਠੁਕਰਾ ਦਿੱਤੀਆਂ। ਜਦੋਂ ਉਸ ਨੇ ਸੱਚਾਈ ਉਤੇ ਵਿਸ਼ਵਾਸ ਕਰਨਾ ਪੂਰੀ ਤਰ੍ਹਾਂ ਤਿਆਗ ਦਿੱਤਾ ਅਤੇ ਜਦੋਂ ਮੈਨੂੰ ਉਸ ਤੋਂ ਹੀ ਖਤਰੇ ਦੀ ਸ਼ੰਕਾ ਹੋਣ ਲੱਗੀ ਤਾਂ ਮੈਨੂੰ ਵੀ ਮਜਬੂਰਨ ਉਸ ਵਿਰੁੱਧ ਵਿਦ੍ਰੋਹ ਕਰਨਾ ਪਿਆ। ਆਪਣੀ ਸ਼ਕਤੀ ਨਾਲ ਮੈਂ ਸੰਭਲ ਤੱਕ ਦੇ ਮੁਗ਼ਲ ਖੇਤਰ ਨੂੰ ਜਿੱਤ ਲਿਆ। ਇਨ੍ਹਾਂ ਖੇਤਰਾਂ ਵਿਚੋਂ ਮੁਗ਼ਲਾਂ ਨੂੰ ਕੱਢ ਦਿੱਤਾ। ਹੁਣ ਤੁਸੀਂ ਖ਼ੁਦ ਹੀ ਫੈਸਲਾ ਕਰੋ ਕਿ ਮੈਂ ਕਿਨ੍ਹਾਂ ਆਸ਼ਾਵਾਂ ਨਾਲ ਉਸ ਨਾਲ ਸੰਧੀ ਕਰਾਂ। ਇਸ ਸਮੇਂ ਉਹ ਮੇਰੇ ਨਾਲ ਮਿੱਤਰਤਾ ਸਹਿਤ ਸੰਧੀ ਕਰਨਾ ਚਾਹੁੰਦਾ ਹੈ

ਕਿਉਂਕਿ ਉਸ ਕੋਲ ਘੋੜਿਆਂ ਅਤੇ ਸੈਨਕ ਸਮਗਰੀ ਦਾ ਅਭਾਵ ਹੈ ਤੇ ਉਸ ਦੇ ਭਰਾਵਾਂ ਨੇ ਵੀ ਰਾਜਧਾਨੀ ਵਿਚ ਉਸ ਦੇ ਵਿਰੁੱਧ ਵਿਦ੍ਰੋਹ ਕਰ ਦਿੱਤਾ ਹੈ। ਮੇਰਾ ਯਕੀਨ ਹੈ ਕਿ ਇਸ ਸਮੇਂ ਉਹ ਮੈਨੂੰ ਧੋਖਾ ਦੇ ਕੇ ਸੰਧੀ ਕਰ ਰਿਹਾ ਹੈ। ਉਹ ਭਰਾਵਾਂ ਦੇ ਵਿਦ੍ਰੋਹ ਨੂੰ ਸ਼ਾਂਤ ਕਰਨ ਅਤੇ ਆਪਣੀ ਫ਼ੌਜ ਦਾ ਪੁਨਰ ਸੰਗਠਨ ਕਰਨ ਦੇ ਬਾਅਦ ਅਫ਼ਗਾਨਾਂ ਉਤੇ ਹਮਲਾ ਕਰਨ ਤੇ ਨਾਸ਼ ਕਰਨ ਦੇ ਯਤਨ ਵਲੋਂ ਭੈੜਾ ਨਹੀਂ ਪਵੇਗਾ। ਮੈਂ ਇਹ ਅਨੁਭਵ ਕਰਦਾ ਹਾਂ ਕਿ ਸੈਨਕ ਸ਼ਕਤੀ ਵਿਚ ਅਫ਼ਗਾਨ ਮੁਗਲਾਂ ਨਾਲੋਂ ਕਿਤੇ ਅੱਗੇ ਹਨ ਪ੍ਰੰਤੂ ਆਪਸੀ ਫੁਟ ਕਰਕੇ ਹੀ ਮੁਗਲਾਂ ਨੇ ਇਨ੍ਹਾਂ ਕੋਲੋਂ ਇਹ ਪ੍ਰਦੇਸ਼ ਜਿੱਤੇ ਹਨ। ਜੇਕਰ ਤੁਸੀਂ ਸਾਰੇ ਭਰਾ ਆਗਿਆ ਦੇਵੋ ਤਾਂ ਮੈਂ ਉਸ ਦੇ ਸੰਧੀ ਪ੍ਰਸਤਾਵ ਨੂੰ ਅਸਵੀਕਾਰ ਕਰਦੇ ਹੋਏ ਉਸ ਦੇ ਵਿਰੁੱਧ ਯੁੱਧ ਦਾ ਐਲਾਨ ਕਰ ਦੇਵਾਂ ਅਤੇ ਆਪਣੀ ਕਿਸਮਤ ਦਾ ਫ਼ੈਸਲਾ ਕਰਾਂ।"

ਉਨ੍ਹਾਂ ਸਭ ਨੇ ਇਕ ਸੁਰ ਹੋ ਕੇ ਸ਼ੇਰਖਾਨ ਨੂੰ ਉੱਤਰ ਦਿੱਤਾ, "ਤੁਹਾਡੀ ਅਗਵਾਈ ਕਾਰਨ ਅਫ਼ਗਾਨਾਂ ਵਿਚ ਹੁਣ ਦੂਈ ਦੀ ਭਾਵਨਾ ਖ਼ਤਮ ਹੋ ਗਈ ਹੈ ਅਤੇ ਆਪ ਦੇ ਜੋਸ਼ ਨਾਲ ਅਸੀਂ ਸਭ ਏਕਤਾ ਵਿਚ ਬੱਝ ਗਏ ਹਾਂ। ਅਸੀਂ ਤੁਹਾਨੂੰ ਯਕੀਨ ਦਿਵਾਉਂਦੇ ਹਾਂ ਕਿ ਮੁਗਲਾਂ ਵਿਰੁੱਧ ਲੜਨ ਵਿਚ ਅਸੀਂ ਬੀਰਤਾ ਅਤੇ ਸਵਾਮੀ ਭਗਤੀ ਵਲੋਂ ਕਦੇ ਪਿੱਛੇ ਨਹੀਂ ਰਹਾਂਗੇ। ਤੁਹਾਡਾ ਸਮਰਾਟ ਨਾਲ ਯੁੱਧ ਕਰਨ ਦਾ ਵਿਚਾਰ ਸਲਾਘਾਯੋਗ ਹੈ।" ਸ਼ੇਰਖਾਨ ਨੇ ਉਨ੍ਹਾਂ ਨੂੰ ਹੌਸਲਾ ਦਿੰਦਿਆਂ ਕਿਹਾ, "ਮੈਂ ਹਮਾਯੂੰ ਨਾਲ ਸੰਧੀ ਨਹੀਂ ਕਰਾਂਗਾ ਅਤੇ ਮੀਆਂ ਨਜਾਮੀ ਦੇ ਵਿਚਾਰ ਵਟਾਂਦਰੇ ਅਨੁਸਾਰ ਸਰਵ ਸ਼ਕਤੀਮਾਨ ਅੱਲ੍ਹਾ ਉਤੇ ਯਕੀਨ ਰਖਦੇ ਹੋਏ ਉਨ੍ਹਾਂ ਵਿਰੁੱਧ ਯੁੱਧ ਦਾ ਐਲਾਨ ਕਰਾਂਗਾ।" ਇਸ ਤਰ੍ਹਾਂ ਦੇ ਵਿਚਾਰ ਵਟਾਂਦਰੇ ਬਾਅਦ ਉਸ ਨੇ ਆਪਣੇ ਸਰਦਾਰਾਂ ਨੂੰ ਹੁਕਮ ਦਿੱਤਾ ਕਿ ਹੁਣ ਉਹ ਜਾ ਕੇ ਫ਼ੌਜੀਆਂ ਨੂੰ ਯੁੱਧ ਪੰਕਤੀਆਂ ਵਿਚ ਖੜ੍ਹਾ ਕਰ ਦੇਣ ਅਤੇ ਇਹ ਜ਼ਾਹਿਰ ਕਰਨਾ ਕਿ ਉਨ੍ਹਾਂ ਨੇ ਛੇਤੀ ਮਹਰਤਾ ਦੇ ਹਮਲੇ ਦਾ ਮੁਕਾਬਲਾ ਕਰਨਾ ਹੈ। ਕਿਹਾ ਜਾਂਦਾ ਹੈ ਕਿ ਜਦੋਂ ਇਕ ਪਹਿਰ ਰਾਤ ਬਾਕੀ ਸੀ ਤਦੋਂ ਉਸ ਨੇ ਆਪਣੀ ਸਾਰੀ ਸੈਨਾ ਨੂੰ ਮਹਰਤਾ ਦੇ ਦੇਸ਼ ਦੀ ਦਿਸ਼ਾ ਵਲ ਵਧਣ ਦਾ ਹੁਕਮ ਦਿੱਤਾ। ਢਾਈ ਮੀਲ (ਕੋਹ) ਚੱਲਣ ਬਾਅਦ ਉਸ ਨੇ ਸੈਨਾ ਨੂੰ ਰੋਕ ਦਿੱਤਾ ਅਤੇ ਸੈਨਕਾਂ ਨੂੰ ਸੰਬੋਧਿਤ ਕਰਦੇ ਕਿਹਾ, "ਦੋ ਦਿਨਾਂ ਤੱਕ ਮੈਂ ਤੁਹਾਨੂੰ ਪੜਾਅ ਵਿਚੋਂ ਬਾਹਰ ਲਿਆਂਦਾ ਰਿਹਾ ਹਾਂ ਅਤੇ ਵਾਪਸ ਲੈ ਜਾਂਦਾ ਸੀ ਜਿਸ ਤੋਂ ਮੈਂ ਸਮਰਾਟ ਨੂੰ ਸਾਵਧਾਨ ਕਰੀ ਰੱਖਾਂ। ਅਤੇ ਉਸ ਨੂੰ ਇਹ ਸ਼ੱਕ ਨਾ ਹੋਣ ਦੇਵਾਂ ਕਿ ਮੈਂ ਉਸ ਵਿਰੁੱਧ ਹਮਲਾ ਕਰਨ ਵਾਲਾ ਹਾਂ। ਹੁਣ ਤੁਸੀਂ ਤੇਜ਼ੀ ਨਾਲ ਘੁੰਮ ਕੇ ਮੁਗ਼ਲਾਂ ਉੱਤੇ ਹਮਲਾ ਕਰਨਾ ਹੈ। ਤੁਸਾਂ ਨੇ ਅਫ਼ਗਾਨਾਂ ਵਾਲੀ ਬੀਰਤਾ ਦੀ ਸ਼ਾਨ ਨਾਲ ਦੁਸ਼ਮਣ ਵਿਰੁੱਧ ਪੂਰੀ ਬਹਾਦਰੀ ਨਾਲ ਲੜਨਾ ਹੈ ਕਿਉਂਕਿ ਭਾਰਤ ਦੇ ਗੁਆਚੇ ਹੋਏ ਸਾਮਰਾਜ ਨੂੰ ਦੁਬਾਰਾ ਪ੍ਰਾਪਤ ਕਰਨ ਦਾ ਇਹ ਹੀ ਠੀਕ ਵਕਤ ਹੈ।" ਉਸ ਦੇ ਫ਼ੌਜੀਆਂ ਨੇ ਯਕੀਨ ਦਿਵਾਉਂਦਿਆ ਕਿਹਾ, "ਤੁਹਾਨੂੰ ਸਾਡੀ ਸੁਆਮੀ ਭਗਤੀ ਅਤੇ ਕਰਤੱਵ ਪਾਲਣ ਉੱਤੇ ਕਿਸੇ ਤਰ੍ਹਾਂ ਦਾ ਵੀ ਸ਼ੱਕ ਨਹੀਂ ਕਰਨਾ ਚਾਹੀਦਾ।"

ਨਮਾਜ਼ ਪੜ੍ਹ ਕੇ ਖੁਦਾ ਤੋਂ ਜਿੱਤ ਦੀ ਦੁਆ ਮੰਗਣ ਦੇ ਬਾਅਦ ਫਿਰ ਸੈਨਿਕ ਟੁੱਕੜੀਆਂ

ਨੂੰ ਯੁੱਧ ਪੰਗਤੀਆਂ ਵਿਚ ਖੜ੍ਹਾ ਕਰ ਦਿੱਤਾ ਅਤੇ ਬੜੀ ਤੇਜ਼ੀ ਨਾਲ ਹਮਾਯੂੰ ਦੀ ਫ਼ੌਜ ਉੱਤੇ ਟੁੱਟ ਪੈਣ ਲਈ ਅੱਗੇ ਵਧੇ । ਜਦੋਂ ਸ਼ੇਰਖਾਨ ਦੇ ਫ਼ੌਜੀ ਹਮਾਯੂੰ ਦੇ ਡੇਰੇ ਦੇ ਨੇੜੇ ਪੁੱਜੇ ਤਾਂ ਉਸ ਦਿਆਂ ਜਾਸੂਸਾਂ ਨੇ ਦੱਸਿਆ ਕਿ ਸ਼ੇਰਖਾਨ ਹਮਾਯੂੰ ਉੱਤੇ ਹਮਲਾ ਕਰਨ ਲਈ ਵਧਦਾ ਆ ਰਿਹਾ ਹੈ । ਸਮਰਾਟ ਨੇ ਆਪਣੇ ਸਰਦਾਰਾਂ ਨੂੰ ਹੁਕਮ ਦਿੱਤਾ ਕਿ ਉਹ ਮੁਗ਼ਲ ਫ਼ੌਜੀਆਂ ਨੂੰ ਸ਼ੇਰ ਖਾਨ ਦੇ ਵਿਰੁੱਧ ਲੜਨ ਲਈ ਤਿਆਰ ਕਰਨ । ਇਸ ਦੇ ਨਾਲ ਹੀ ਇਹ ਵੀ ਕਿਹਾ ਕਿ ਵੁਜ਼ੂ ਆਦਿ ਤੋਂ ਵਿਹਲੇ ਹੋਣ ਦੇ ਬਾਅਦ ਮੈਂ ਖ਼ੁਦ ਵੀ ਯੁੱਧ ਦੇ ਮੈਦਾਨ ਵਿਚ ਪੁੱਜ ਰਿਹਾ ਹਾਂ । ਇਸ ਵਿਚ ਕੋਈ ਸ਼ੱਕ ਨਹੀਂ ਕਿ ਸਮਰਾਟ ਆਪਣੀ ਵੀਰਤਾ ਲਈ ਪ੍ਰਸਿੱਧ ਸੀ ਅਤੇ ਉਸ ਦੇ ਧੀਰਜ ਤੇ ਸਾਹਸ ਦਾ ਕੋਈ ਮੁਕਾਬਲਾ ਨਹੀਂ ਸੀ । ਜਵਾਨੀ ਦੇ ਮਾਣ ਅਤੇ ਆਪਣਿਆਂ ਅਸੰਖਾਂ ਬਹਾਦਰ ਤੇ ਸਾਹਸੀ ਮੁਗ਼ਲ ਫ਼ੌਜੀਆਂ ਤੋਂ ਸੰਤੁਸ਼ਟ ਹੋ ਕੇ ਉਸ ਨੇ ਸ਼ੇਰਖਾਨ ਦੀ ਫ਼ੌਜੀ ਤਾਕਤ ਨੂੰ ਬਹੁਤਾ ਮਹੱਤਵ ਨਾ ਦਿੱਤਾ । ਉਸ ਨੇ ਸੈਨਕਾਂ ਨੂੰ ਯੁੱਧ ਪੰਗਤੀਆਂ ਵਿਚ ਖੜ੍ਹਾ ਕਰਨ ਅਤੇ ਉਚਿਤ ਢੰਗ ਨਾਲ ਸੁਸਜਿਤ ਕਰਨ ਵੱਲ ਕੋਈ ਧਿਆਨ ਨਾ ਦਿੱਤਾ । ਉਸ ਨੇ ਇਸ ਗੱਲ ਦਾ ਵੀ ਵਿਚਾਰ ਨਾ ਕੀਤਾ ਕਿ ਬੰਗਾਲ ਦੇ ਜਲਵਾਯੂ ਦੇ ਬੁਰੇ ਅਸਰ ਨੇ ਉਸ ਦੀ ਸੈਨਾ ਨੂੰ ਕਮਜ਼ੋਰ ਕਰ ਦਿੱਤਾ ਸੀ । ਇਸ ਦੇ ਉਲਟ ਸ਼ੇਰਖਾਨ ਯੁੱਧ ਦੀਆਂ ਚਾਲਾਂ ਵਿਚ ਨਿਪੁੰਨ ਸੀ ਅਤੇ ਉਹ ਭਲੀ ਪ੍ਰਕਾਰ ਜਾਣਦਾ ਸੀ ਕਿ ਕਿਸ ਸਮੇਂ ਯੁੱਧ ਸ਼ੁਰੂ ਤੇ ਖ਼ਤਮ ਕੀਤਾ ਜਾਵੇ । ਉਸ ਨੇ ਯੁੱਧ ਵਿਚ ਜਿੱਤ ਅਤੇ ਹਾਰ ਦੋਹਾਂ ਦਾ ਅਨੁਭਵ ਲਿਆ ਹੋਇਆ ਸੀ । ਕਿਹਾ ਜਾਂਦਾ ਹੈ ਕਿ ਮੁਗ਼ਲ ਸੈਨਕ ਅਜੇ ਤੱਕ ਡੇਰੇ ਵਿਚ ਹੀ ਪਏ ਸਨ ਕਿ ਅਫ਼ਗਾਨ ਸੈਨਕਾਂ ਨੇ ਅੱਗੇ ਵਧ ਕੇ ਬੜੀ ਬਹਾਦਰੀ ਨਾਲ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ ਅਤੇ ਛੇਤੀ ਹੀ ਉਨ੍ਹਾਂ ਨੂੰ ਭਜਾ ਦਿੱਤਾ । ਹਮਾਯੂੰ ਅਜੇ ਵੁਜ਼ੂ ਤੋਂ ਹੀ ਵਿਹਲਾ ਨਹੀਂ ਹੋਇਆ ਸੀ ਕਿ ਉਸ ਨੂੰ ਸੈਨਾ ਦੇ ਬਿਖਰ ਜਾਣ ਦੀ ਖ਼ਬਰ ਮਿਲੀ । ਆਪਣੀ ਸੈਨਾ ਦੀ ਬੁਰੀ ਹਾਲਤ ਦੇਖ ਕੇ ਹਮਾਯੂੰ ਏਨਾ ਘਬਰਾ ਗਿਆ ਕਿ ਉਸ ਨੇ ਆਪਣੇ ਬਾਲ ਬੱਚਿਆਂ ਨੂੰ ਵੀ ਨਾ ਸੰਭਾਲਿਆ ਅਤੇ ਆਗਰੇ ਵਲ ਭੱਜ ਤੁਰਿਆ । ਉਸ ਦੀ ਸਕੀਮ ਸੀ ਕਿ ਰਾਜਧਾਨੀ ਪੁੱਜ ਕੇ ਉਹ ਫਿਰ ਤੋਂ ਸੈਨਾ ਦਾ ਸੰਗਠਨ ਕਰੇ ਅਤੇ ਵੈਰੀ ਦੇ ਖ਼ਾਤਮੇ ਲਈ ਹਮਲਾ ਕਰੇ ।

ਜਦੋਂ ਹਮਾਯੂੰ ਦੀ ਬੇਗਮ ਅਤੇ ਦੂਸਰੀਆਂ ਮੁਗ਼ਲ ਔਰਤਾਂ ਪਰਦੇ ਤੋਂ ਬਾਹਰ ਲਿਆਂਦੀਆਂ ਗਈਆਂ ਤਾਂ ਸ਼ੇਰ ਖਾਨ ਆਪਣੇ ਘੋੜੇ ਤੋਂ ਉਤਰ ਪਿਆ ਉਸ ਨੇ ਉਨ੍ਹਾਂ ਔਰਤਾਂ ਪ੍ਰਤੀ ਆਦਰ ਪ੍ਰਗਟ ਕੀਤਾ ਅਤੇ ਉਨ੍ਹਾਂ ਨੂੰ ਹੌਸਲਾ ਦਿੱਤਾ । ਇਸ ਦੇ ਬਾਅਦ ਉਸ ਨੇ ਨਮਾਜ਼ ਪੜ੍ਹ ਕੇ ਈਸ਼ਵਰ ਦਾ ਅਨੇਕ ਵਾਰ ਧੰਨਵਾਦ ਕੀਤਾ ਅਤੇ ਹੱਥ ਫੈਲਾ ਕੇ ਆਕਾਸ਼ ਵਲ ਵੇਖਦੇ ਹੋਏ ਅੱਥਰੂ ਭਰੇ ਨੈਣਾਂ ਨਾਲ ਸ਼ੁਕਰਗੁਜ਼ਾਰ ਹੋਇਆ । ਛੇਤੀ ਹੀ ਉਸ ਨੇ ਐਲਾਨ ਕਰਵਾ ਦਿੱਤਾ ਕਿ ਕੋਈ ਅਫ਼ਗਾਨ ਫ਼ੌਜੀ ਕਿਸੇ ਵੀ ਮੁਗ਼ਲ ਇਸਤਰੀ, ਬੱਚੇ ਜਾਂ ਦਾਸੀ ਨੂੰ ਇਕ ਰਾਤ ਲਈ ਵੀ ਆਪਣੇ ਤੰਬੂ ਵਿਚ ਨਾ ਰਖੇ । ਜੇਕਰ ਕਿਸੇ ਸੈਨਕ ਦੇ ਮੁਗ਼ਲ ਇਸਤਰੀ ਹੱਥ ਲੱਗੇ ਤਾਂ ਉਹ ਛੇਤੀ ਤੋਂ ਛੇਤੀ ਬੇਗਮ ਦੇ ਖੇਮੇ ਵਿਚ ਪੁਚਾ ਦੇਵੇ । ਸ਼ੇਰ ਸ਼ਾਹ ਦੀ ਇਸ ਕਠੋਰ ਆਗਿਆ ਦਾ ਉਲੰਘਣ ਕਰਨ ਵਾਲਾ ਕੋਈ ਸੈਨਕ ਨਹੀਂ ਸੀ । ਰਾਤ ਹੋਣ ਤੋਂ

ਪਹਿਲਾਂ ਹੀ ਸਾਰੀਆਂ ਮੁਗਲ ਔਰਤਾਂ ਨੂੰ ਬੇਗਮ ਦੇ ਖੇਮੇ ਵਿਚ ਪਹੁੰਚਾ ਦਿੱਤਾ ਅਤੇ ਸਭ ਨੂੰ ਲੋੜੀਂਦੀ ਭੋਜਨ ਸਮਗਰੀ ਦੇ ਦਿੱਤੀ ਗਈ। ਕੁਝ ਦਿਨਾਂ ਦੇ ਬਾਅਦ ਸ਼ੇਰਖਾਨ ਨੇ ਬੇਗਮ ਨੂੰ ਹੁਸੈਨ ਖਾਨ ਨੀਰਕ ਦੀ ਦੇਖ ਰੇਖ ਹੇਠ ਰੋਹਤਕ ਭੇਜ ਦਿੱਤਾ ਪ੍ਰੰਤੂ ਬਾਕੀ ਔਰਤਾਂ ਨੂੰ ਸਵਾਰੀ ਆਦਿ ਦਾ ਪ੍ਰਬੰਧ ਕਰਕੇ ਆਗਰੇ ਭਿਜਵਾ ਦਿੱਤਾ।"[2]

ਇਸ ਜਿੱਤ ਦੇ ਬਾਅਦ ਸ਼ੇਰਖਾਨ ਨੇ ਹਜ਼ਰਤ ਅਲੀ ਦੀ ਉਪਾਧੀ ਧਾਰਨ ਕੀਤੀ। ਹੁਣ ਉਸ ਦੀ ਕਿਸਮਤ ਦਾ ਸਿਤਾਰਾ ਦਿਨ-ਪ੍ਰਤੀ-ਦਿਨ ਹੋਰ ਚਮਕਣ ਲੱਗਾ। ਉਸ ਨੇ ਆਪਣਿਆਂ ਮੁਨਸ਼ੀਆਂ ਨੂੰ ਇਹ ਆਦੇਸ਼ ਦਿੱਤਾ ਕਿ ਇਸ ਜਿੱਤ ਦੀ ਖ਼ਬਰ ਉਸ ਦੇ ਸਾਮਰਾਜ ਦੇ ਹਰੇਕ ਹਿੱਸੇ ਵਿਚ ਘਲਾ ਦੇਣ। ਉਮਰਖਾਨ ਦੇ ਪੁੱਤਰ ਮਸਨਦੇਆਲੀ ਈਸਾਖਾਨ ਨੇ, ਜਿਸ ਨੂੰ ਸੁਲਤਾਨ ਬਹਿਲੋਲ ਖਾਨ ਦੇ ਸਮੇਂ ਖਾਨੇਆਜਮ ਦੀ ਉਪਾਧੀ ਦਿੱਤੀ ਗਈ ਸੀ ਅਤੇ ਜਿਹੜਾ ਤਾਤਾਰਖਾਨ ਯੁਸੁਫ਼ ਖੇਲ ਦੀ ਮੌਤ ਦੇ ਬਾਅਦ ਲਾਹੌਰ ਦਾ ਜਾਗੀਰਦਾਰ ਸੀ, ਸ਼ੇਰਖਾਨ ਨੂੰ ਕਿਹਾ, "ਤੁਹਾਨੂੰ ਆਪਣੀ ਜਿੱਤ ਦਾ ਇਹ ਐਲਾਨ ਆਪਣੇ ਅਧੀਨਲੇ ਖੇਤਰਾਂ ਵਿਚ ਹੁਕਮ ਦੇ ਰੂਪ ਵਿਚ ਭੇਜਣਾ ਚਾਹੀਦਾ ਹੈ।" ਸ਼ੇਰਖਾਨ ਨੇ ਉੱਤਰ ਦਿੱਤਾ, "ਤੁਸੀਂ ਲੋਕ ਸੁਲਤਾਨ ਬਹਿਲੋਲ ਅਤੇ ਸੁਲਤਾਨ ਸਿਕੰਦਰ ਦੇ ਵੇਲੇ ਤੋਂ ਹੀ ਆਦਰਯੋਗ ਸਰਦਾਰ ਹੋ ਅਤੇ ਤੁਸਾਂ ਲੋਕਾਂ ਨੇ ਅਫ਼ਗਾਨਾਂ ਦਾ ਮਾਣ ਵਧਾਉਣ ਲਈ ਮੇਰੀ ਮਦਦ ਕਰਕੇ ਮੈਨੂੰ ਰਿਣੀ ਬਣਾਇਆ ਹੈ ਇਸ ਕਰਕੇ ਇਹ ਸ਼ੋਭਾ ਨਹੀਂ ਦਿੰਦਾ ਕਿ ਮੈਂ ਤੁਹਾਡੇ ਕੋਲ ਫ਼ਰਮਾਨ ਭੇਜਾਂ। ਮੈਂ ਇਸ ਗੱਲ ਨੂੰ ਵੀ ਠੀਕ ਨਹੀਂ ਸਮਝਦਾ ਕਿ ਮੈਂ ਖ਼ੁਦ ਤਾਂ ਆਸਨ ਗ੍ਰਹਿਣ ਕਰਾਂ ਅਤੇ ਤੁਸੀਂ ਲੋਕ ਖੜ੍ਹੇ ਰਹੋ। ਇਸ ਦੇ ਇਲਾਵਾ ਹਮਾਯੂੰ ਸਾਡੇ ਕੋਲੋਂ ਜ਼ਿੰਦਾ ਬਚ ਕੇ ਨਿਕਲ ਗਿਆ ਹੈ ਅਤੇ ਉਸ ਦਾ ਭਾਰਤ ਦੇ ਕੁਝ ਹਿੱਸੇ ਉੱਤੇ ਅਜੇ ਵੀ ਰਾਜ ਹੈ।" ਮਸਨਦੇ-ਆਲੀ ਈਸਾ ਖਾਨ ਨੇ ਆਪਣੀ ਭਾਵਨਾ ਇੰਜ ਜ਼ਾਹਿਰ ਕੀਤੀ, "ਮੇਰੀ ਹਾਰਦਿਕ ਇੱਛਾ ਹੈ ਕਿ ਮੈਂ ਤੁਹਾਨੂੰ ਸਿੰਘਾਸਨ ਉੱਤੇ ਬਰਾਜਮਾਨ ਦੇਖਾਂ। ਸੁਲਤਾਨ ਬਹਿਲੋਲ ਅਤੇ ਉਸ ਦੇ ਉਤਰਾਅਧਿਕਾਰੀਆਂ ਨੇ ਆਪਣੇ ਅਫ਼ਗਾਨ ਸਰਦਾਰਾਂ ਦੇ ਸਨਮਾਨ ਦੇ ਕਾਰਨ ਸਿੰਘਾਸਨ ਉੱਤੇ ਬੈਠਣਾ ਅਸਵੀਕਾਰ ਕੀਤਾ ਪਰ ਉਨ੍ਹਾਂ ਦੀ ਭੁੱਲ ਸੀ ਅਤੇ ਉਨ੍ਹਾਂ ਨੇ ਸ਼ਾਸਕਾਂ ਦੀ ਅਰਜ਼ੀ ਦੀ ਅਵਹੇਲਨਾ ਕੀਤੀ। ਜਿਸ ਨੂੰ ਅੱਲਾ ਤਾਲਾ ਸਮਰਾਟ ਬਣਾ ਕੇ ਸਿੰਘਾਸਨ ਪ੍ਰਦਾਨ ਕਰਦਾ ਹੈ ਅਤੇ ਜਿਸ ਨੂੰ ਸਰਵਸਾਧਾਰਣ ਤੋਂ ਵੱਧ ਸਨਮਾਨਿਤ ਪਦਵੀ ਦਿੰਦਾ ਹੈ ਉਸ ਦਾ ਫ਼ਰਜ਼ ਇਹ ਹੋ ਜਾਂਦਾ ਹੈ ਕਿ ਉਹ ਸਭ ਤੋਂ ਸ਼ਾਸਕਾਂ ਵਾਂਗ ਹੀ ਵਿਵਹਾਰ ਕਰੇ।" ਛੇਤੀ ਹੀ ਆਜਮ ਹਮਾਯੂੰ ਸਰਵਾਨੀ ਨੇ ਸ਼ੇਰਖਾਨ ਨੂੰ ਬੇਨਤੀ ਕੀਤੀ, "ਮੁਗ਼ਲ ਦੋ ਪੀੜੀਆਂ ਤੋਂ ਇਸ ਦੇਸ਼ ਉੱਤੇ ਰਾਜ ਕਰ ਰਹੇ ਹਨ। ਉਹ ਅਫ਼ਗਾਨਾਂ ਤੋਂ ਘ੍ਰਿਣਾ ਕਰਦੇ ਹਨ ਅਤੇ ਮੈਦਾਨੇ ਜੰਗ ਵਿਚ ਆਪਣੇ ਤੋਂ ਹੀਣਾ ਸਮਝਦੇ ਹਨ। ਅੱਜ ਤੁਹਾਡੀ ਬੁੱਧੀਮਤਾ ਅਤੇ

---

2. ਨਿਜਾਮਤੁੱਲਾ ਦੇ ਅਨੁਸਾਰ ਇਹ ਘਟਨਾ 946 ਹਿ. (ਸੰਨ 1539) ਦੇ ਮੁਹੱਰਮ ਮਹੀਨੇ (ਮਾਰਚ) ਵਿਚ ਹੋਈ ਸੀ।

ਨਿਪੁੰਨ ਕਮਾਨ ਹੇਠ ਅਫ਼ਗਾਨਾਂ ਨੇ ਉਨ੍ਹਾਂ ਨੂੰ ਹਰਾਇਆ ਹੈ।" ਇਸ ਉਤੇ ਮੀਆਂ ਬਬਿਨ ਲੋਦੀ ਅਤੇ ਦੂਸਰੇ ਅਫ਼ਗਾਨ ਸਰਦਾਰਾਂ ਨੇ ਇਕਸੁਰ ਹੋ ਕੇ ਕਿਹਾ, ਅਫ਼ਗਾਨਾਂ ਦੀ ਸੈਨਾ ਵਿਚ ਮਸਨਦੇਆਲੀ ਕਲਕਾਪੁਰੀ ਸਰਵਾਨੀ ਅਤੇ ਆਜਮ ਹੁਮਾਯੂੰ ਸਰਵਾਨੀ ਦਾ ਉਤਮ ਤੇ ਸਤਿਕਾਰਯੋਗ ਥਾਂ ਹੈ ਅਤੇ ਉਨ੍ਹਾਂ ਨੇ ਜੋ ਕੁਝ ਕਿਹਾ ਸੱਚ ਅਤੇ ਸਮੇਂ ਦੇ ਅਨੁਕੂਲ ਹੈ। ਹੁਣ ਤੁਹਾਨੂੰ ਸਿੰਘਾਸਨ ਉਤੇ ਬਿਰਾਜਮਾਨ ਹੋਣ ਵਿਚ ਢਿੱਲ ਨਹੀਂ ਕਰਨੀ ਚਾਹੀਦੀ।" ਅਫ਼ਗਾਨਾਂ ਦੀ ਇਸ ਇਕ ਰਾਏ ਉਤੇ ਸ਼ੇਰਖਾਨ ਬੜਾ ਖ਼ੁਸ਼ ਹੋਇਆ ਅਤੇ ਬੜੀ ਨਿਮਰਤਾ ਨਾਲ ਕਿਹਾ, "ਸਮਰਾਟ ਦੀ ਪਦਵੀ ਧਾਰਨ ਕਰਨਾ ਇਕ ਬੜਾ ਵੱਡਾ ਕੰਮ ਹੈ ਅਤੇ ਉਸ ਦੇ ਨਿਰਵਾਹ ਵਿਚ ਬੜੀਆਂ ਕਠਿਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮੇਰੇ ਸੂਝਵਾਨ ਸਰਦਾਰ ਉਹ ਸਾਰੀ ਜਿੰਮੇਦਾਰੀ ਹੀ ਮੈਨੂੰ ਸੌਂਪ ਰਹੇ ਹਨ ਅਤੇ ਮੈਂ ਸਵੀਕਾਰ ਕਰਦਾ ਹਾਂ।" ਉਸ ਨੇ ਜੋਤਸ਼ੀਆਂ ਨੂੰ ਆਦੇਸ਼ ਦਿੱਤਾ ਕਿ ਸਿੰਘਾਸਨ ਉਤੇ ਬੈਠਣ ਲਈ ਸ਼ੁਭ ਦਿਨ ਜਾਂ ਮਹੂਰਤ ਕੱਢਿਆ ਜਾਵੇ। ਵਿਚਾਰਨ ਦੇ ਬਾਅਦ ਜੋਤਸ਼ੀਆਂ ਨੇ ਦੱਸਿਆ, "ਜਨਮ-ਗ੍ਰਹਿਆਂ ਦੇ ਅਨੁਸਾਰ ਤੁਹਾਡਾ ਸਿੰਘਾਸਨ ਉਤੇ ਬੈਠਣ ਦਾ ਸਮਾਂ ਆ ਗਿਆ ਹੈ। ਜੇਕਰ ਤੁਸੀਂ ਹੁਣ ਸਿੰਘਾਸਨ ਉਤੇ ਬੈਠਦੇ ਹੋ ਤਾਂ ਤੁਹਾਡੀ ਜੇਤੂ ਸੈਨਾ ਸਦਾ ਅਜਿੱਤ ਰਹੇਗੀ ਅਤੇ ਦੁਸ਼ਮਣਾਂ ਨੂੰ ਸਦਾ ਝੁਕਣਾ ਪਵੇਗਾ।" ਉਨ੍ਹਾਂ ਦੇ ਦੱਸੇ ਹੋਏ ਸਮੇਂ ਉਹ ਸਿੰਘਾਸਨ ਉਤੇ ਬੈਠਾ। ਉਸ ਨੇ ਛੱਤਰ ਧਾਰਨ ਕੀਤਾ ਅਤੇ 'ਸ਼ੇਰ ਸ਼ਾਹ' ਦੀ ਉਪਾਧੀ ਗ੍ਰਹਿਣ ਕੀਤੀ। ਉਸਨੇ ਆਪਣੇ ਨਾ ਦੇ ਸਿੱਕੇ ਚਲਾਏ ਅਤੇ ਖੁਤਬਾ ਪੜ੍ਹਵਾਇਆ। ਕਿਹਾ ਜਾਂਦਾ ਹੈ ਕਿ ਇਸ ਮੌਕੇ ਉਤੇ 'ਸ਼ਾਹਆਲਮ'[3] ਦੀ ਵੀ ਉਪਾਧੀ ਧਾਰਨ ਕੀਤੀ। ਹੁਣ ਸ਼ੇਰ ਸ਼ਾਹ ਨੇ ਈਸਾ ਖਾਨ ਨੂੰ ਕਿਹਾ, "ਤੂੰ ਸ਼ੇਖ ਮਲਾਹੀ ਦਾ ਪੁੱਤਰ ਏ ਅਤੇ ਮੈਂ ਤੇਰੇ ਮਜ਼ਬੂਰ ਕਰਨ ਤੇ ਹੀ ਆਪਣੇ ਨਾਂ ਦੇ ਸਿੱਕੇ ਚਲਾਏ ਹਨ ਤੇ ਆਪਣੇ ਨਾਂ ਦਾ ਖੁਦਬਾ ਪੜ੍ਹਾਇਆ ਏ। ਇਸ ਕਰਕੇ ਇਸ ਜਿੱਤ ਨੂੰ ਸੂਚਿਤ ਕਰਨ ਵਾਲਾ ਫ਼ਰਮਾਨ ਤੂੰ ਖੁਦ ਹੀ ਲਿਖ ਅਤੇ ਦੂਸਰੇ ਮੁਨਸ਼ੀਆਂ ਨੂੰ ਲਿਖਵਾ। ਈਸਾ ਖਾਨ ਨੇ ਸਮਰਾਟ ਦੇ ਇਸ ਹੁਕਮ ਅਨੁਸਾਰ ਇਕ ਫ਼ਰਮਾਨ ਖ਼ੁਦ ਲਿਖਿਆ ਅਤੇ ਉਸ ਦੀਆਂ ਕਾਪੀਆਂ ਮੁਨਸ਼ੀਆਂ ਤੋਂ ਕਰਵਾਈਆਂ। ਸੱਤ ਦਿਨ ਤੱਕ ਖ਼ੁਸ਼ੀ ਵਿਚ ਨਗਾਰੇ ਵਜਾਏ ਜਾਂਦੇ ਰਹੇ ਅਤੇ ਚਾਰਾਂ ਪਾਸਿਆਂ ਤੋਂ ਅਫ਼ਗਾਨ ਗੱਭਰੂ ਆ ਆ ਕੇ ਨੱਚਦੇ ਰਹੇ ਕਿਉਂਕਿ ਅਜਿਹੇ ਮੌਕੇ ਉਤੇ ਅਫ਼ਗਾਨਾਂ ਵਲੋਂ ਇੰਝ ਹੀ ਕਰਨ ਦੀ ਪ੍ਰਥਾ ਹੈ।

ਸ਼ੇਰਖਾਨ ਨੇ ਖ਼ੁਦ ਸਮਰਾਟ ਹਮਾਯੂੰ ਦਾ ਪਿੱਛਾ ਕੀਤਾ ਅਤੇ ਕਾਲਪੀ ਤੇ ਕਨੌਜ ਤੱਕ ਦਾ ਇਲਾਕਾ ਆਪਣੇ ਅਧਿਕਾਰ ਵਿਚ ਕਰ ਲਿਆ। ਉਸ ਨੇ ਖਵਾਸ ਖਾਨ ਨੂੰ ਫਿਰ ਘੱਲਿਆ ਕਿ ਮਹੱਰਤਾ ਚੇਰੂਹ ਨੂੰ ਨਸ਼ਟ ਕਰ ਆਵੇ। ਉਸ ਸਮੇਂ ਬੰਗਾਲ ਵਿਚ

---

3. ਬਾਕਿਆਤੇ ਮੁਸ਼ਤਕੀ ਵਿਚ ਵੀ ਇਹ ਹੀ ਉਪਾਧੀ ਲਿਖੀ ਹੈ ਪਰ ਸ਼ੇਰ ਸ਼ਾਹ ਦੇ ਸਿੱਕਿਆਂ ਤੋਂ ਲਗਦਾ ਹੈ ਕਿ ਉਸ ਦੀ ਉਪਾਧੀ 'ਸੁਲਤਾਨੁਲ ਆਦਿਲ' ਸੀ।— ਦਾ. ਕ੍ਰੋਨੀਕਲਸ ਆਫ਼ ਪਠਾਨ ਕਿੰਗਜ਼—ਥਾਮਸ; ਸਫ਼ਾ 395

ਜਹਾਗੀਰ ਕੁਲੀ ਬੇਗ ਦਾ ਬੋਲਬਾਲਾ ਸੀ। ਉਸ ਕੋਲ 6000 ਘੋੜਸਵਾਰ ਸਿਪਾਹੀ ਸਨ। ਸ਼ੇਰ ਸ਼ਾਹ ਨੇ ਆਦੇਸ਼ ਦਿੱਤਾ ਕਿ ਉਸ ਨੂੰ ਯੁੱਧ ਵਿਚ ਹਰਾ ਕੇ ਮੌਤ ਦੇ ਘਾਟ ਉਤਾਰ ਦਿੱਤਾ ਜਾਏ। ਸਮਰਾਟ ਹਮਾਯੂੰ ਦਾ ਪੱਖ ਲੈਣ ਵਾਲਿਆਂ ਨੇ ਹਿੰਦ ਦੇ ਸਭ ਸਰਦਾਰਾਂ ਨੂੰ ਛੱਡ ਦਿੱਤਾ ਪਰ ਸ਼ੇਖ ਖਲੀਲ ਨੂੰ ਰੋਕ ਲਿਆ। ਉਸ ਨੂੰ ਆਪਣਾ ਸਲਾਹਕਾਰ ਤੇ ਦੋਸਤ ਬਣਾ ਲਿਆ। ਈਸਾ ਖਾਨ ਨੂੰ ਗੁਜਰਾਤ ਅਤੇ ਮਾਂਡੂ ਵਲ ਭੇਜ ਕੇ ਸਭ ਸਰਦਾਰਾਂ ਦੇ ਨਾਂ ਇਸ ਆਸ਼ੇ ਦਾ ਪੱਤਰ ਲਿਖਿਆ "ਮੈਂ ਆਪਣੇ ਪੁੱਤਰ ਨੂੰ ਇਕ ਸੈਨਾ ਸਹਿਤ ਤੁਹਾਡੇ ਪ੍ਰਦੇਸ਼ਾਂ ਵਿਚ ਭੇਜ ਰਿਹਾ ਹਾਂ। ਮੇਰੀ ਇਹ ਇੱਛਾ ਹੈ ਕਿ ਜਿਸ ਸਮੇਂ ਸਮਰਾਟ ਹਮਾਯੂੰ ਕਨੌਜ ਵਲ ਵਧੇ ਉਸ ਵੇਲੇ ਤੁਸੀਂ ਲੋਕ ਮੇਰੇ ਪੁੱਤਰ ਦੀ ਸਹਾਇਤਾ ਕਰੋ ਅਤੇ ਆਗਰੇ ਤੇ ਦਿੱਲੀ ਦੇ ਆਲੇ ਦੁਆਲੇ ਦੇ ਖੇਤਰਾਂ ਨੂੰ ਉਜਾੜ ਕੇ ਕਬਜ਼ਾ ਕਰ ਲਵੋ। ਕੀ ਤੁਸੀਂ ਮੇਰੀ ਇਸ ਯੋਜਨਾ ਨਾਲ ਸਹਿਮਤ ਹੋ। ਇਸ ਸਮੇਂ ਮੱਲੂ ਖਾਨ ਨਾਮਕ ਵਿਅਕਤੀ ਮਾਂਡੂ, ਸਾਰੰਗਪੁਰ ਅਤੇ ਉਜੈਨ ਦਾ ਰਾਜਾ ਬਣਿਆ ਹੋਇਆ ਸੀ ਅਤੇ ਉਸ ਨੇ 'ਕਾਦਿਰ ਸ਼ਾਹ' ਦੀ ਉਪਾਧੀ ਧਾਰਨ ਕੀਤੀ ਹੋਈ ਸੀ। ਰਾਏਸੇਨ ਅਤੇ ਚੰਦੇਰੀ ਵਿਚ ਸਲਾਹੁਦੀਨ ਦੇ ਪੋਤਰੇ ਤੇ ਭੂਪਤ ਸ਼ਾਹ ਦਾ ਪੁੱਤਰ ਰਾਜਾ ਪ੍ਰਤਾਪ (ਜੋ ਖ਼ੁਦ ਵੀ ਨਬਾਲਗ) ਦੇ ਪ੍ਰਤੀਨਿਧ ਦੇ ਰੂਪ ਵਿਚ ਭਈਆ ਪੂਰਣਮਲ ਸ਼ਾਸਨ ਕਰ ਰਹੇ ਸਨ। ਦੇਵਾਸ ਵਿਚ ਸਿਕੰਦਰ ਖਾਨ ਮੀਆਂ ਸ਼ਾਸਕ ਸੀ ਅਤੇ ਭੂਪਾਲ ਵਿਚ ਮਹੇਸ਼ਵਰ ਦਾ ਅਧਿਕਾਰ ਸੀ। ਇਨ੍ਹਾਂ ਸਭ ਸ਼ਾਸਕਾਂ ਨੇ ਉਤਰ ਭੇਜਿਆ ਕਿ ਉਹ ਸ਼ੇਰ ਸ਼ਾਹ ਦੇ ਪੁੱਤਰ ਦੇ ਆਉਣ ਉਤੇ ਜ਼ਰੂਰ ਮਦਦ ਕਰਨਗੇ। ਇਸ ਪੱਤਰ ਉਤੇ ਮਾਂਡੂ ਦੇ ਸ਼ਾਸਕ ਮੱਲੂ ਖਾਨ ਨੇ ਆਪਣੀ ਮੋਹਰ ਲਗਾਈ ਤੇ ਸ਼ੇਰ ਸ਼ਾਹ ਦੀ ਸੇਵਾ ਵਿਚ ਭੇਜ ਦਿੱਤਾ। ਪੱਤਰ ਦੇ ਪ੍ਰਾਪਤ ਹੋਣ ਉਤੇ ਸ਼ੇਰ ਸ਼ਾਹ ਨੇ ਪੱਤਰ ਨੂੰ ਪਾੜ ਦਿੱਤਾ ਪਰ (ਵਿਅੰਗ ਰੂਪ ਵਿਚ ਅਹਿਸਾਨ ਮੰਨ ਕੇ) ਉਸ ਦੀ ਮੋਹਰ ਨੂੰ ਆਪਣੀ ਪੱਗ ਵਿਚ ਲਗਾ ਲਿਆ।

ਜਦੋਂ ਈਸਾ ਖਾਨ ਗੁਜਰਾਤ ਪੁੱਜਾ ਤਾਂ ਉਥੇ ਦਾ ਸ਼ਾਸਕ ਸੁਲਤਾਨ ਮਹਿਮੂਦ ਛੋਟੀ ਉਮਰ ਵਿਚ ਸੀ। ਰਾਜ ਦਾ ਸਾਰਾ ਕੰਮ ਉਸ ਦਾ ਮੰਤਰੀ ਦਰਿਆ ਖਾਨ ਕਰ ਰਿਹਾ ਸੀ। ਉਸ ਨੇ ਗੁਜਰਾਤ ਦੀ ਹਾਲਤ ਤੋਂ ਜਾਣੂ ਕਰਵਾਉਂਦਿਆਂ ਹੋਇਆ ਈਸਾ ਖਾਨ ਨੂੰ ਲਿਖਿਆ ਕਿ ਸਾਡਾ ਰਾਜਾ ਨਾਬਾਲਗ ਹੈ। ਰਾਜ ਦੇ ਸਾਰੇ ਸਰਦਾਰ ਆਪਸੀ ਵੈਰ ਵਿਰੋਧ ਦੇ ਸ਼ਿਕਾਰ ਹਨ। ਗੁਜਰਾਤ ਤੇ ਮਾਂਡੂ ਦੀ ਸਾਰੀ ਸੈਨਾ ਨੂੰ ਖਾਨਖਾਨਾ ਯੂਸੁਫ਼ ਖੇਲ ਆਪਣੇ ਨਾਲ ਲਿਜਾ ਚੁੱਕਾ ਹੈ। ਈਸਾ ਖਾਨ ਨੇ ਹਾਲਤ ਨੂੰ ਦੇਖ ਕੇ ਤੁਰੰਤ ਸ਼ੇਰਖਾਨ ਕੋਲ ਖੱਤ ਭੇਜਿਆ ਅਤੇ ਸਾਫ਼ ਲਿਖ ਦਿੱਤਾ, "ਖਾਨਖਾਨਾ ਯੂਸੁਫ਼ ਖੈਲ ਹੀ ਉਹ ਬੰਦਾ ਹੈ ਜੋ ਸਦਾ ਅਫ਼ਗ਼ਾਨਾਂ ਦੇ ਦੁਰਭਾਗ ਦਾ ਕਾਰਨ ਬਣਿਆ ਹੈ। ਸਮਰਾਟ ਬਾਬਰ ਨੂੰ ਕਾਬਲ ਤੋਂ ਭਾਰਤ ਲਿਆਉਣ ਵਾਲਾ ਇਹ ਹੀ ਹੈ। ਜੇਕਰ ਹਮਾਯੂੰ ਵੀ ਇਸ ਦੇ ਕਹੇ ਅਨੁਸਾਰ ਚਲਦਾ ਤਾਂ ਅੱਜ ਉਸ ਦੀ ਇਹ ਹਾਲਤ ਨਾ ਹੋਈ ਹੁੰਦੀ ਪ੍ਰੰਤੂ ਤੁਹਾਡੇ ਭਾਗਾਂ ਨਾਲ ਉਸ ਨੇ ਖਾਨਖਾਨਾ ਦੀ ਗੱਲ ਨਾ ਮੰਨੀ, ਹੁਣ ਮੇਰੀ ਇਹ ਸਲਾਹ ਹੈ ਕਿ ਖਾਨਖਾਨਾ ਨੂੰ ਮਰਵਾ ਦੇਣਾ ਚਾਹੀਦਾ ਹੈ ਭਾਵੇਂ ਉਹ ਮੁੰਗੇਰ ਵਿਚ ਬੰਦੀ ਦੇ ਰੂਪ ਵਿਚ ਕਿਉਂ ਨਾ ਰਿਹਾ ਹੋਵੇ। ਹੁਣ ਵੱਧ ਸਮੇਂ ਤੱਕ ਉਸ ਨੂੰ ਜ਼ਿੰਦਾ ਰਹਿਣ ਦੇਣਾ ਠੀਕ ਨਹੀਂ ਹੈ।" ਇਸ ਖੱਤ ਦੇ ਮਿਲਣ ਤੇ ਸ਼ੇਰਖਾਨ ਨੇ ਕਿਹਾ

"ਜੇਕਰ ਹਰ ਅਫ਼ਗਾਨ ਕਹਿੰਦਾ ਹੈ ਕਿ ਖਾਨਖਾਨਾ ਅਤਿਅੰਤ ਬੁੱਧੀਮਾਨ ਬੰਦਾ ਹੈ ਅਤੇ ਉਸ ਦੇ ਮਰਵਾਉਣ ਨੂੰ ਚੰਗਾ ਨਹੀਂ ਕਹਿੰਦਾ, ਪ੍ਰੰਤੂ ਮੈਂ ਖ਼ੁਦ ਈਸਾ ਖਾਨ ਦੀ ਗੱਲ ਨਾਲ ਸਹਿਮਤ ਹਾਂ ।" ਉਸ ਨੇ ਹੁਕਮ ਭੇਜਿਆ ਕਿ ਮੁੰਗੇਰ ਦੀ ਜਿੱਤ ਵਿਚ ਬੰਦੀ ਬਣਾਏ ਗਏ ਖਾਨਖਾਨਾ ਨੂੰ, ਜਿਸ ਨੂੰ ਹਰ ਰੋਜ਼ ਅੱਧਾ ਸੇਰ ਜੌਂ ਬੰਦੀ ਦੇ ਰੂਪ ਵਿਚ ਦਿਤੇ ਜਾਂਦੇ ਸਨ, ਮਾਰ ਦਿੱਤਾ ਜਾਵੇ ਅਤੇ ਉਸ ਦੇ ਆਦੇਸ਼ ਅਨੁਸਾਰ ਖਾਨਖਾਨਾ ਨੂੰ ਮੌਤ ਦੰਡ ਦਿਤਾ ਗਿਆ ।

ਇਸੇ ਸਮੇਂ ਖ਼ਬਰ ਮਿਲੀ ਕਿ ਸਮਰਾਟ ਹਮਾਯੂੰ ਕਨੌਜ ਵਲ ਹਮਲਾ ਕਰਨ ਦੀ ਯੋਜਨਾ ਬਣਾ ਰਿਹਾ ਹੈ । ਸ਼ੇਰਖਾਨ ਨੇ ਆਪਣੇ ਪੁੱਤਰ ਕੁਤੁਬ ਖਾਨ ਨੂੰ ਕੁਝ ਸੈਨਾ ਨਾਲ ਮਾਂਡੂ ਵਲ ਘੱਲਿਆ । ਤਾਂ ਕਿ ਉਹ ਉਥੋਂ ਦੇ ਸ਼ਾਸਕਾਂ ਦੇ ਨਾਲ ਮਿਲ ਕੇ ਆਗਰਾ ਤੇ ਦਿੱਲੀ ਤੱਕ ਦੇ ਸਾਰੇ ਪ੍ਰਦੇਸ਼ਾਂ ਨੂੰ ਜਿੱਤੇ ਅਤੇ ਉਜਾੜੇ । ਜਦੋਂ ਹਮਾਯੂੰ ਨੂੰ ਇਹ ਪਤਾ ਲੱਗਾ ਕਿ ਕੁਤੁਬ ਖਾਨ ਨੂੰ ਅਵਿਵਸਥਾ ਫੈਲਾਣ ਲਈ ਗੁਜਰਾਤ ਭੇਜਿਆ ਗਿਆ ਤਾਂ ਉਸ ਨੇ ਮਿਰਜ਼ਾ ਹਿੰਦਲ, ਮਿਰਜ਼ਾ ਅਸਕਰੀ ਅਤੇ ਕੁਝ ਹੋਰ ਸਰਦਾਰਾਂ ਨੂੰ ਉਧਰ ਘੱਲਿਆ । ਜਦੋਂ ਮਾਲਵਾ ਦੇ ਸ਼ਾਸਕਾਂ ਨੂੰ ਹਮਾਯੂੰ ਦੇ ਇਨ੍ਹਾਂ ਭਰਾਵਾਂ ਅਤੇ ਸਰਦਾਰਾਂ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਕੁਤੁਬ ਖਾਨ ਨੂੰ ਸਹਾਇਤਾ ਦੇਣ ਦੇ ਇਰਾਦੇ ਨੂੰ ਛੱਡ ਦਿੱਤਾ । ਕੁਤੁਬ ਖਾਨ ਚੰਦੇਰੀ ਤੋਂ ਚੌਂਧਾ[4] ਵਲ ਵਧਿਆ ਅਤੇ ਉਥੇ ਹੀ ਅਫ਼ਗਾਨਾਂ ਉਤੇ ਮੁਗਲਾਂ ਦੀ ਜਿੱਤ ਹੋਈ । ਜਿੱਤ ਪਿਛੋਂ ਮਿਰਜ਼ਾ ਹਿੰਦਲ ਤੇ ਮਿਰਜ਼ਾ ਅਸਕਰੀ ਫਿਰ ਹਮਾਯੂੰ ਨੂੰ ਆ ਮਿਲੇ ।

ਜਦੋਂ ਸ਼ੇਰ ਸ਼ਾਹ ਨੂੰ ਇਹ ਖ਼ਬਰ ਮਿਲੀ ਕਿ ਮਾਂਡੂ ਦਿਆਂ ਸ਼ਾਸਕਾਂ ਨੇ ਕੁਤੁਬ ਖਾਨ ਦੀ ਮਦਦ ਨਹੀਂ ਕੀਤੀ ਤੇ ਫਲਸਰੂਪ ਕੁਤੁਬ ਖਾਨ ਵੀਰਗਤੀ ਨੂੰ ਪ੍ਰਾਪਤ ਹੋਇਆ ਹੈ ਤਾਂ ਉਹ ਬੜਾ ਦੁੱਖੀ ਹੋਇਆ । ਉਥੋਂ ਦੇ ਸ਼ਾਸਕਾਂ ਵਿਰੁੱਧ ਉਹ ਗੁੱਸੇ ਨਾਲ ਭਰ ਗਿਆ ਪ੍ਰੰਤੂ ਉਸ ਨੇ ਕ੍ਰੋਧ ਨੂੰ ਪ੍ਰਗਟ ਨਹੀਂ ਹੋਣ ਦਿੱਤਾ । ਇਸ ਜਿੱਤ ਨਾਲ ਮੁਗਲ ਫ਼ੌਜਾਂ ਦਾ ਆਤਮਵਿਸ਼ਵਾਸ ਹੋਰ ਵੀ ਵਧ ਗਿਆ । ਇਸ ਦੌਰਾਨ ਹਮਾਯੂੰ ਨੇ ਆਪਣੇ ਦੇਸ਼ੋਂ ਹੋਰ ਵੀ ਮੁਗ਼ਲ ਸਦ ਲਏ ਸਨ ਅਤੇ ਇਸ ਤਰ੍ਹਾਂ ਉਸ ਕੋਲ ਆਤਮਵਿਸ਼ਵਾਸ ਦੇ ਨਾਲ ਇਕ ਵਿਸ਼ਾਲ ਮੁਗਲ ਸੈਨਾ ਇਕੱਠੀ ਹੋ ਗਈ ਸੀ । ਉਸ ਨੇ ਆਪਣੀ ਫ਼ੌਜ ਨੂੰ ਫਿਰ ਸੰਗਠਿਤ ਕੀਤਾ ਅਤੇ ਹਿਜਰੀ ਸੰਨ 946 ਦੀ ਜਿਲ ਕਦਾ (ਅਪ੍ਰੈਲ 1540 ਈ.) ਨੂੰ ਕਨੌਜ ਦੇ ਨੇੜੇ ਆ ਗਿਆ । ਉਧਰ ਸ਼ੇਰ ਸ਼ਾਹ ਨੇ ਵੀ ਗੰਗਾ ਦੇ ਦੂਜੇ ਕਿਨਾਰੇ ਆਪਣੀ ਫ਼ੌਜ ਨੂੰ ਯੁੱਧ ਲਈ ਤਿਆਰ ਕੀਤਾ ਹੋਇਆ ਸੀ । ਇਸੇ ਸਮੇਂ ਸ਼ੇਰ ਸ਼ਾਹ ਨੂੰ ਇਹ ਸ਼ੁਭ ਸਮਾਚਾਰ ਮਿਲਿਆ ਕਿ ਖ਼ਵਾਸ ਖਾਨ ਨੇ ਮਹਰਤਾ ਨੂੰ ਯੁੱਧ ਵਿਚ ਹਰਾ ਕੇ ਮਾਰ ਦਿਤਾ ਹੈ । ਇਸ ਸਮਾਚਾਰ ਨਾਲ ਅਫ਼ਗਾਨ ਸੈਨਾ ਖ਼ੁਸ਼ੀ ਨਾਲ ਭਰ ਗਈ । ਅਤੇ ਇਸ ਜਿੱਤ ਦਾ ਉਤਸਵ ਬੜੇ ਉਮੰਗ ਤੇ ਖ਼ੁਸ਼ੀ ਨਾਲ ਮਨਾਇਆ ਜਾਣ ਲੱਗਾ ।

4. ਇਹ ਨਾਂ ਬੜਾ ਸੰਦੇਹ ਵਾਲਾ ਹੈ । ਤਿਮਰ ਵੰਸ਼ ਦੇ ਇਤਿਹਾਸ ਲੇਖਕਾਂ ਦੇ ਅਨੁਸਾਰ ਇਹ ਯੁੱਧ ਕਾਲਪੀ ਵਿਚ ਹੋਇਆ ਸੀ ।

ਸ਼ੇਰ ਸ਼ਾਹ ਨੇ ਖਵਾਸ ਖਾਨ ਕੋਲ ਇਹ ਸਮਾਚਾਰ ਭੇਜਿਆ, "ਤੁਸੀਂ ਛੇਤੀ ਹੀ ਇਥੇ ਚਲੇ ਆਓ, ਕਿਉਂਕਿ ਮੈਂ ਤੇ ਤੁਹਾਡੇ ਸਾਰੇ ਦੋਸਤ ਤੇਰੇ ਆਉਣ ਦੀ ਇੰਤਜ਼ਾਰ ਕਰ ਰਹੇ ਹਾਂ। ਸਾਡੀ ਇਹ ਇੱਛਾ ਹੈ ਕਿ ਹਮਾਯੂੰ ਨਾਲ ਯੁੱਧ ਸ਼ੁਰੂ ਹੋਣ ਤੋਂ ਪਹਿਲਾ ਤੂੰ ਸਾਨੂੰ ਆ ਮਿਲ। ਇਸ ਸਮੇਂ ਸਾਡੀਆਂ ਨਜ਼ਰਾਂ ਤੇਰੇ ਆਉਣ ਵਲ ਹਨ।"

ਜਦੋਂ ਸ਼ੇਰਖਾਨ ਨੂੰ ਖਵਾਸ ਖਾਨ ਦੇ ਨੇੜੇ ਆਉਣ ਦੀ ਖ਼ਬਰ ਮਿਲੀ ਤਾਂ ਉਸ ਨੇ ਸਮਰਾਟ ਹਮਾਯੂੰ ਕੋਲ ਇਹ ਸੁਨੇਹਾ ਘੱਲਿਆ, "ਮੈਂ ਕੁਝ ਸਮੇਂ ਤੋਂ ਸੈਨਾ ਸਮੇਤ ਇਥੇ ਰੁਕਿਆ ਹੋਇਆ ਹਾਂ, ਤੁਸੀਂ ਖ਼ੁਦ ਫੈਸਲਾ ਕਰੋ, ਜੇਕਰ ਤੁਸੀਂ ਚਾਹੋ ਤਾਂ ਨਦੀ ਪਾਰ ਕਰਕੇ ਮੇਰੇ ਨਾਲ ਯੁੱਧ ਕਰ ਸਕਦੇ ਹੋ ਅਤੇ ਜੇ ਤੁਸੀਂ ਕਹੋ ਤਾਂ ਮੈਂ ਨਦੀ ਪਾਰ ਕਰਕੇ ਉਧਰ ਆ ਜਾਵਾਂ। ਮੈਂ ਇਸ ਵਿਸ਼ੇ ਤੇ ਤੁਹਾਡੀ ਇੱਛਾ ਨੂੰ ਮਹੱਤਵ ਦਿੰਦਾ ਹਾਂ।" ਜਦੋਂ ਸੰਦੇਸ਼ਵਾਹਕ ਨੇ ਇਹ ਸਮਾਚਾਰ ਹਮਾਯੂੰ ਨੂੰ ਦਿੱਤਾ ਤਾਂ ਸਮਰਾਟ ਨੇ ਸ਼ੇਰ ਸ਼ਾਹ ਪ੍ਰਤੀ ਘ੍ਰਿਣਾ ਪ੍ਰਗਟ ਕਰਦੇ ਕਿਹਾ, "ਤੂੰ ਸ਼ੇਰਖਾਨ ਨੂੰ ਜਾ ਕੇ ਕਹਿ ਕਿ ਜੇ ਉਹ ਨਦੀ ਦੇ ਕਿਨਾਰੇ ਤੋਂ ਕੁਝ ਕੋਹ ਪਿਛੇ ਹੱਟ ਜਾਵੇ ਤਾਂ ਮੈਂ ਖ਼ੁਦ ਨਦੀ ਪਾਰ ਕਰਕੇ ਉਸ ਨਾਲ ਯੁੱਧ ਕਰਾਂਗਾ। ਜਦੋਂ ਸੇਵਕ ਨੇ ਸਮਰਾਟ ਦਾ ਸੁਨੇਹਾ ਸ਼ੇਰਖਾਨ ਨੂੰ ਦਿਤਾ ਤਾਂ ਉਹ ਗੰਗਾ ਦੇ ਕਿਨਾਰੇ ਤੋਂ ਕਈ ਕੋਹ ਪਿਛੇ ਹੱਟ ਗਿਆ। ਉਸ ਦੇ ਹੱਟ ਜਾਣ ਤੇ ਹਮਾਯੂੰ ਨੇ ਗੰਗਾ ਉਤੇ ਇਕ ਪੁਲ ਬਣਵਾਇਆ ਅਤੇ ਨਦੀ ਨੂੰ ਪਾਰ ਕੀਤਾ। ਹਮਾਯੂੰ ਦੇ ਨਦੀ ਪਾਰ ਕਰਦੇ ਸਮੇਂ ਸ਼ੇਰਖਾਨ ਦੇ ਇਕ ਸਰਦਾਰ ਹਮੀਦਖਾਨ ਕੱਕਰ ਨੇ ਉਸ ਨੂੰ ਸਲਾਹ ਦਿੱਤੀ, "ਪੂਰੀ ਮੁਗ਼ਲ ਸੈਨਾ ਦੇ ਇਧਰ ਆਉਣ ਉਤੇ ਹੀ ਸਾਨੂੰ ਹਮਲਾ ਕਰ ਦੇਣਾ ਚਾਹੀਦਾ ਹੈ।" ਪਰ ਸ਼ੇਰਖਾਨ ਨੇ ਉੱਤਰ ਦਿੱਤਾ, "ਮੈਂ ਪਹਿਲਾਂ ਕਦੀ ਏਨੀ ਚੰਗੀ ਹਾਲਤ ਵਿਚ ਨਹੀਂ ਰਿਹਾ ਜਿੰਨਾ ਕਿ ਅੱਜ ਹਾਂ ਅਤੇ ਇਸ ਕਰਕੇ ਪਿਛਲਿਆਂ ਯੁੱਧਾਂ ਵਿਚ ਮੈਨੂੰ ਨਾ ਚਾਹੁੰਦੇ ਹੋਏ ਵੀ ਛਲ-ਪ੍ਰਪੰਚ ਕਰਨਾ ਪਿਆ ਸੀ ਪ੍ਰੰਤੂ ਜਦੋਂ ਹਾਲਾਤ ਮੇਰੇ ਅਨੁਕੂਲ ਹਨ ਤਾਂ ਛਲ ਕਰਨਾ ਮੈਨੂੰ ਸ਼ੋਭਦਾ ਨਹੀਂ। ਇਸ ਸਮੇਂ ਅੱਲਾਹ ਦੀ ਮਿਹਰਬਾਨੀ ਨਾਲ ਮੇਰੀ ਸੈਨਾ ਸਮਰਾਟ ਦੀ ਸੈਨਾ ਤੋਂ ਕਿਸੇ ਤਰ੍ਹਾਂ ਹੀਣ ਨਹੀਂ। ਮੈਂ ਆਪਣੇ ਵਚਨਾ ਨੂੰ ਭੰਗ ਨਹੀਂ ਕਰਾਂਗਾ। ਜਦੋਂ ਹਮਾਯੂੰ ਦੀ ਸੈਨਾ ਪਾਰ ਆ ਜਾਵੇਗੀ ਤਾਂ ਮੈਂ ਹਮਲਾ ਕਰਾਂਗਾ ਤੇ ਧੋਖਾ ਨਹੀਂ ਕਰਾਂਗਾ। ਯੁੱਧ ਦਾ ਨਤੀਜਾ ਜੋ ਅੱਲਾਹ ਚਾਹੇਗਾ ਉਹ ਹੀ ਹੋਵੇਗਾ।"[5] ਜਦੋਂ ਹਮਾਯੂੰ ਦੀ ਸਾਰੀ ਸੈਨਾ ਨਦੀ ਪਾਰ ਉਤਰ ਆਈ ਤਾਂ ਸ਼ੇਰਖਾਨ ਉਸ ਦੇ ਨੇੜੇ ਆ ਗਿਆ ਅਤੇ ਯੋਜਨਾ ਅਨੁਸਾਰ ਹਮਾਯੂੰ ਦੀ ਸੈਨਾ ਅੱਗੇ ਮਿੱਟੀ ਦੀ ਦੀਵਾਰ ਖੜ੍ਹੀ ਕਰਵਾ ਕੇ ਉਸ ਦੇ ਪਿੱਛੇ ਆਪਣੀ ਸੈਨਾ ਨੂੰ ਖਲਾਰਿਆ।

---

5. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ।

# 8. ਅਫ਼ਗਾਨ ਸੈਨਾ ਜਿੱਤ ਵੱਲ

ਕੁਝ ਦਿਨਾਂ ਬਾਅਦ ਖਵਾਸ ਖਾਨ ਵੀ ਉਥੇ ਆ ਪੁੱਜਾ। ਉਸ ਦੇ ਆਉਂਦੇ ਹੀ ਸ਼ੇਰਖਾਨ ਨੇ ਯੁੱਧ ਦਾ ਨਗਾਰਾ ਵਜਾ ਦਿੱਤਾ ਅਤੇ ਸਮਰਾਟ ਦੀ ਸੈਨਾ ਵਿਚ ਆਉਣ ਵਾਲੀ ਰਸਦ ਨੂੰ ਰੋਕ ਦਿੱਤਾ। ਉਸ ਨੇ ਸਮਰਾਟ ਦੀ ਸੈਨਾ ਦੇ ਤਿੰਨ ਸੌ ਊਠਾਂ ਤੇ ਅਨੇਕ ਬੈਲਗੱਡੀਆਂ ਉਤੇ ਵੀ ਕਬਜ਼ਾ ਕਰ ਲਿਆ। ਹਿਜਰੀ ਸੰਨ 947 ਦੇ ਮੁਹੱਰਮ ਮਹੀਨੇ ਦੀ ਦਸਵੀਂ ਤਾਰੀਖ[1] ਨੂੰ ਦੋਵੇਂ ਸੈਨਾਵਾਂ ਇਕ ਦੂਜੇ ਦੇ ਆਹਮੋ ਸਾਹਮਣੇ ਖੜੀਆਂ ਸਨ। ਸ਼ੇਰ ਸ਼ਾਹ ਨੇ ਸੈਨਾ ਨੂੰ ਇਸ ਤਰ੍ਹਾਂ ਖੜ੍ਹਾ ਕੀਤਾ ਸੀ ਕਿ ਸੈਨਾ ਦੇ ਵਿਚਲੇ ਭਾਗ ਵਿਚ ਉਹ ਖ਼ੁਦ ਸੀ ਅਤੇ ਉਸ ਦੇ ਨਾਲ ਹੈਵਤ ਖਾਨ ਨਿਆਜ਼ੀ, (ਜਿਸ ਦੀ ਉਪਾਧੀ ਆਜ਼ਮ ਹਮਾਯੂੰ ਵੀ ਸੀ) ਮਸਨਦੇਆਲੀ ਈਸਾਖਾਨ ਸਰਵਾਨੀ, ਵਗ਼ੈਰਾ ਪ੍ਰਸਿੱਧ ਸਵਾਰ ਸਨ। ਦੱਖਣ ਵੱਲ ਸ਼ੇਰ ਸ਼ਾਹ ਦਾ ਪੁੱਤਰ ਜਲਾਲ ਖਾਨ ਸੀ ਜੋ ਸ਼ਾਹ ਦੇ ਬਾਅਦ ਭਾਰਤ ਦਾ ਸਮਰਾਟ ਬਣਿਆ ਤੇ ਜਿਸ ਨੇ ਇਸਲਾਮ ਸ਼ਾਹ ਦੀ ਉਪਾਧੀ ਧਾਰਨ ਕੀਤੀ। ਉਸ ਨਾਲ ਤਾਜ ਖਾਨ, ਸੁਲੇਮਾਨ ਖਾਨ ਕਿਰਾਨੀ, ਜਲਾਲ ਖਾਨ ਜਲੋਈ ਅਤੇ ਦੂਸਰੇ ਅਫ਼ਗਾਨ ਸਰਦਾਰ ਸਨ। ਸੈਨਾ ਦੀ ਖੱਬੇ ਹਿੱਸੇ ਦੀ ਕਮਾਨ ਸ਼ੇਰ ਸ਼ਾਹ ਦੇ ਦੂਸਰੇ ਪੁੱਤਰ ਆਦਿਲ ਖਾਨ ਦੇ ਹੱਥ ਸੀ ਅਤੇ ਉਸ ਨਾਲ ਕੁਤੁਬ ਖਾਨ, ਰਾਏ ਹੁਸੈਨ ਜਲਵਾਨੀ ਆਦਿ ਦੂਸਰੇ ਸਰਦਾਰ ਸਨ। ਸੈਨਾ ਨੂੰ ਇਸ ਤਰ੍ਹਾਂ ਖੜ੍ਹਾ ਕਰਨ ਪਿਛੋਂ ਸ਼ਾਹ ਨੇ ਸਭ ਸੈਨਿਕਾਂ ਤੇ ਸਰਦਾਰਾਂ ਨੂੰ ਕਿਹਾ, "ਤੁਸਾਂ ਸਭ ਨੂੰ ਉੱਚਕੋਟੀ ਦੀ ਸੈਨਿਕ ਸਿੱਖਿਆ ਦੇਣ ਵਿਚ ਮੈਂ ਕੋਈ ਕਸਰ ਨਹੀਂ ਛੱਡੀ ਜਿਸ ਦਿਨ ਲਈ ਮੈਂ ਤੁਹਾਨੂੰ ਤਿਆਰ ਕਰਦਾ ਰਿਹਾ ਹਾਂ ਉਹ ਅੱਜ ਆ ਪੁੱਜਾ ਹੈ। ਅੱਜ ਹੀ ਤੁਹਾਡੀ ਪ੍ਰੀਖਿਆ ਦਾ ਦਿਨ ਹੈ। ਇਸ ਯੁੱਧ ਵਿਚ ਜੋ ਸੈਨਿਕ ਯੁੱਧ ਕਲਾ ਤੇ ਸਹਸ ਦਾ ਪ੍ਰੀਚੈ ਦੇਵੇਗਾ ਮੈਂ ਉਸ ਨੂੰ ਉੱਚ ਪਦ ਦੇਵਾਂਗਾ।" ਸ਼ੇਰਖਾਨ ਦੇ ਇਸ ਭਾਸ਼ਣ ਨੂੰ ਸੁਣ ਕੇ ਸਾਰੇ ਅਫ਼ਗਾਨ ਉਤਸਾਹ ਨਾਲ ਭਰ ਗਏ ਅਤੇ ਉਨ੍ਹਾਂ ਨੇ ਇਕਸੁਰ

---

1. 17 ਮਈ, 1540 ਈ.।

ਵਿਚ ਕਿਹਾ, "ਸ਼ਕਤੀਸ਼ਾਲੀ ਸੁਆਮੀ ਦੇ ਰੂਪ ਵਿਚ ਤੁਸਾਂ ਸਦਾ ਸਾਡੇ ਹੱਕਾਂ ਦੀ ਰੱਖਿਆ ਕੀਤੀ ਹੈ ਅਤੇ ਸਾਨੂੰ ਚੰਗੀ ਤਰ੍ਹਾਂ ਸੰਗਠਿਤ ਕਰਕੇ ਇਕ ਨਵੀਂ ਚੇਤਨਾ ਤੇ ਉਤਸਾਹ ਨਾਲ ਨਿਪੁੰਨ ਬਣਾਇਆ ਹੈ। ਹੁਣ ਸਾਡਾ ਵੀ ਫ਼ਰਜ਼ ਹੈ ਕਿ ਪ੍ਰਾਣਾਂ ਦੀ ਬਾਜ਼ੀ ਲਾ ਕੇ ਇਸ ਯੁੱਧ ਕਾਲ ਵਿਚ ਤੁਹਾਡੀ ਸੇਵਾ ਕਰੀਏ ਤੇ ਇਸ ਸੰਕਲਪ ਨੂੰ ਲੈ ਕੇ ਅਸੀਂ ਇਸ ਯੁੱਧ ਵਿਚ ਆਪ ਦੀ ਤਾਕਤ ਦਾ ਪ੍ਰੀਚੈ ਦੇਵਾਂਗੇ।" ਸ਼ੇਰ ਸ਼ਾਹ ਨੇ ਆਪਣਿਆਂ ਸਰਦਾਰਾਂ ਨੂੰ ਕਿਹਾ ਕਿ ਉਹ ਆਪਣੇ ਆਪਣੇ ਸਥਾਨਾਂ ਉਤੇ ਡਟੇ ਰਹਿਣ। ਉਸ ਨੇ ਖ਼ੁਦ ਜਾ ਕੇ ਆਪਣੀ ਸੈਨਾ ਦਾ ਨਿਰੀਖਣ ਕੀਤਾ ਅਤੇ ਯੁੱਧ ਲਈ ਚੌਕਸ ਰਹਿਣ ਦਾ ਆਦੇਸ਼ ਦਿੱਤਾ।

## ਯੁੱਧ ਦਾ ਆਰੰਭ

ਸਭ ਤੋਂ ਪਹਿਲਾਂ ਖਵਾਸ ਖਾਨ ਦੀ ਸੈਨਾ ਨੇ ਮੁਗ਼ਲਾਂ ਉਤੇ ਹੱਲਾ ਕਰਕੇ ਉਸ ਦੀ ਰੱਖਿਆ ਲਾਈਨ ਨੂੰ ਤੋੜ ਦਿੱਤਾ। ਪਰ ਸ਼ੇਰ ਸ਼ਾਹ ਦੀ ਸੈਨਾ ਦੇ ਦੱਖਣ ਵਲ ਜਿਸ ਦੀ ਕਮਾਨ ਜਲਾਲ ਖਾਨ ਦੇ ਹੱਥ ਸੀ ਹਮਾਯੂੰ ਦੀ ਸੈਨਾ ਦਾ ਏਨਾ ਭਾਰੀ ਹਮਲਾ ਹੋਇਆ ਕਿ ਅਨੇਕ ਸਰਦਾਰ ਮਾਰੇ ਗਏ ਪ੍ਰੰਤੂ ਫਿਰ ਵੀ ਜਲਾਲ ਖਾਨ ਮੀਆਂ ਅਯੂਬ ਕਲਕਾਪੁਰ ਸਰਵਾਨੀ ਅਤੇ ਗਾਜ਼ੀ ਮੁਜਲੀ ਵਰਗਿਆਂ ਸਰਦਾਰਾਂ ਨੇ ਥਾਂ ਨਾ ਛੱਡੀ। ਜਦੋਂ ਸ਼ੇਰ ਸ਼ਾਹ ਨੇ ਦੇਖਿਆ ਕਿ ਦੱਖਣੀ ਸੈਨਾ ਦੀ ਹਾਲਤ ਡਾਵਾਂ ਡੋਲ ਹੈ ਤਾਂ ਉਸ ਨੇ ਖ਼ੁਦ ਉਸ ਦੀ ਮਦਦ ਲਈ ਜਾਣ ਦਾ ਨਿਸਚਾ ਕੀਤਾ ਪ੍ਰੰਤੂ ਕੁਤੁਬ ਖਾਨ ਲੋਦੀ ਨੇ ਮਨ੍ਹਾ ਕਰਦੇ ਕਿਹਾ, "ਤੁਹਾਨੂੰ ਆਪਣੇ ਥਾਂ ਤੋਂ ਨਹੀਂ ਹੱਟਣਾ ਚਾਹੀਦਾ। ਜੇਕਰ ਤੁਸੀਂ ਇਥੋਂ ਹੱਟ ਜਾਓਗੇ ਤਾਂ ਲੋਕ ਇਹ ਸਮਝਣਗੇ ਕਿ ਸਾਡੀ ਫ਼ੌਜ ਦਾ ਵਿਚਲਾ ਭਾਗ ਵੀ ਉਖੜ ਗਿਆ ਹੈ। ਤੁਸੀਂ ਤਾਂ ਸਿੱਧੇ ਦੁਸ਼ਮਣ ਦੇ ਵਿਚਲੇ ਹਿੱਸੇ ਉਤੇ ਹਮਲਾ ਕਰਦੇ ਰਹੋ।" ਜਦੋਂ ਸ਼ੇਰ ਸ਼ਾਹ ਦੀ ਸੈਨਾ ਅੱਗੇ ਵਧੀ ਤਾਂ ਉਸ ਦੀ ਫ਼ੌਜ ਦਾ ਸਾਹਮਣਾ ਹਮਾਯੂੰ ਦੀ ਉਸ ਸੈਨਾ ਨਾਲ ਹੋਇਆ ਜੋ ਅਜੇ ਦੱਖਣੀ ਫ਼ੌਜ ਨੂੰ ਖਦੇੜ ਕੇ ਆਈ ਸੀ। ਇਸ ਸੈਨਾ ਉਤੇ ਸ਼ੇਰ ਸ਼ਾਹ ਦਾ ਏਨਾ ਭਿਆਨਕ ਹਮਲਾ ਹੋਇਆ ਕਿ ਉਹ ਹਾਰ ਗਈ ਅਤੇ ਸਮਰਾਟ ਦੀ ਸੈਨਾ ਦੇ ਵਿਚਲੇ ਹਿੱਸੇ ਵੱਲ ਭੱਜ ਕੇ ਪਿੱਛੇ ਹੱਟ ਗਈ। ਉਧਰ ਆਦਿਲ ਖਾਨ ਤੇ ਕੁਤੁਬ ਖਾਨ ਦੀ ਸੈਨਾ ਨੇ ਸਾਹਮਣੇ ਵਾਲੀ ਹਮਾਯੂੰ ਦੀ ਸੈਨਾ ਨੂੰ ਭਜਾ ਦਿੱਤਾ ਸੀ। ਹੁਣ ਸ਼ੇਰ ਸ਼ਾਹ ਤੇ ਆਦਿਲ ਖਾਨ ਦੀਆਂ ਸੈਨਾਵਾਂ ਰਲਵੇਂ ਰੂਪ ਵਿਚ ਸਮਰਾਟ ਦੀ ਸੈਨਾ ਦੇ ਵਿਚਲੇ ਭਾਗ ਉਤੇ ਟੁੱਟ ਪਈਆਂ। ਇਸੇ ਦੌਰਾਨ ਜਲਾਲ ਖਾਨ ਦੀ ਭੱਜਦੀ ਹੋਈ ਸੈਨਾ ਵੀ ਫਿਰ 'ਕੱਠੀ ਹੋ ਗਈ ਅਤੇ ਇਸ ਤਰ੍ਹਾਂ ਮੁਗ਼ਲ ਫ਼ੌਜਾਂ ਅਫ਼ਗਾਨਾਂ ਦੀਆਂ ਇਨ੍ਹਾਂ ਤਿੰਨਾਂ ਕਮਾਨਾਂ ਦੀਆਂ ਫ਼ੌਜਾਂ ਤੋਂ ਪੂਰੀ ਤਰ੍ਹਾਂ ਘਿਰ ਗਈਆਂ। ਇਸ ਯੁੱਧ ਵਿਚ ਸ਼ੇਰ ਸ਼ਾਹ ਦੇ ਪੁੱਤਰਾਂ ਅਤੇ ਦੂਸਰੇ ਅਨੇਕ ਸਰਦਾਰਾਂ ਨੇ ਮਹਾਨ ਸਾਹਸ ਦਾ ਪ੍ਰੀਚੈ ਦਿਤਾ। ਇਨ੍ਹਾਂ ਵਿਚ ਹੈਵਤ ਖਾਨ ਨਿਆਜ਼ੀ ਅਤੇ ਖਵਾਸ ਖਾਨ ਦੀ ਵੀਰਤਾ ਸ਼ਲਾਘਾਯੋਗ ਹੈ। ਇਨ੍ਹਾਂ ਦੋਵਾਂ ਯੋਧਿਆਂ ਨੇ ਆਪਣੀਆਂ ਤਿੱਖੀਆਂ ਤਲਵਾਰਾਂ ਅਤੇ ਭਾਲਿਆਂ ਨਾਲ ਮੁਗ਼ਲਾਂ ਦੇ ਛੱਕੇ ਛੁਡਾ ਦਿਤੇ।

ਉਨ੍ਹਾਂ ਨੂੰ ਪਿਛੇ ਹੱਟਣ ਉਤੇ ਮਜ਼ਬੂਰ ਕਰ ਦਿੱਤਾ । ਏਨਾ ਭਿਅੰਕਰ ਹਮਲਾ ਹੋਣ ਤੇ ਵੀ ਹਮਾਯੂੰ ਜ਼ਰਾ ਨਹੀਂ ਘਬਰਾਇਆ । ਉਹ ਆਪਣੇ ਹਾਥੀ ਉਤੇ ਪਰਬਤ ਵਾਂਗੂ ਅਡਿੰਗ ਹੋ ਕੇ ਲੜਦਾ ਰਿਹਾ ਅਤੇ ਇਸ ਸੰਘਰਸ਼ਕਾਲ ਵਿਚ ਉਸ ਨੇ ਵੀਰਤਾ ਤੇ ਸਾਹਸ ਦਾ ਅਜੀਬ ਪ੍ਰੀਚੈ ਦਿਤਾ ।

ਜਦੋਂ ਹਮਾਯੂੰ ਨੇ ਦੇਖਿਆ ਕਿ ਅਫ਼ਗਾਨਾਂ ਵਲੋਂ ਇਹ ਅਣਥੱਕੇ ਯੋਧੇ ਸਿਰ ਤਲੀ ਤੇ ਰਖ ਕੇ ਜੁੱਟੇ ਹੋਏ ਹਨ ਤਾਂ ਉਸ ਨੇ ਅੱਲਾਹ ਦੀ ਇੱਛਾ ਨੂੰ ਕਰੋਪੀ ਸਮਝ ਕੇ ਯੁੱਧ ਦੀ ਇੱਛਾ ਨੂੰ ਖ਼ਤਮ ਕਰਨ ਦਾ ਨਿਸਚਾ ਕੀਤਾ । ਉਸ ਨੇ ਯੋਧਿਆਂ ਦੇ ਭਰੋਸੇ ਯੁੱਧ ਨੂੰ ਛੱਡ ਦਿੱਤਾ ਅਤੇ ਹੁਣ ਆਪ ਆਗਰੇ ਵੱਲ ਚਲ ਪਿਆ । ਇਸ ਭਿਆਨਕ ਯੁੱਧ ਵਿਚ ਉਸ ਦਾ ਸਰੀਰ ਤਾਂ ਠੀਕ ਰਿਹਾ ਪਰ ਉਸ ਦੀ ਸੈਨਾ ਦਾ ਕਾਫੀ ਹਿੱਸਾ ਗੰਗਾ ਵਿਚ ਬਹਿ ਗਿਆ 'ਮਖ਼ਜਨੇ ਅਫ਼ਗਾਨੀ' ਅਤੇ 'ਤਾਰੀਖੇ ਖਾਨ ਜਹਾਨ' ਦਾ ਕਥਨ ਹੈ ਕਿ ਗੰਗਾ ਉਤੇ ਇਕ ਪੁਲ ਸੀ । ਯੁੱਧ ਵਿਚ ਹਾਰ ਕੇ ਭੱਜਦੇ ਸਮੇਂ ਮੁਗ਼ਲ ਸੈਨਾ ਦੇ ਭਾਰ ਕਰਕੇ ਉਹ ਪੁਲ ਟੁੱਟ ਗਿਆ । ਅਤੇ ਇਸ ਕਰਕੇ ਕਾਫ਼ੀ ਫ਼ੌਜ ਖ਼ਤਮ ਹੋ ਗਈ । ਸਾਰੇ ਇਤਿਹਾਸਕਾਰ ਇਸ ਗੱਲ ਤੇ ਸਹਿਮਤ ਹਨ ਕਿ ਗੰਗਾ ਤੇ ਇਕ ਪੁਲ ਸੀ ਜਿਸ ਦੀ ਮਦਦ ਨਾਲ ਮੁਗ਼ਲ ਫ਼ੌਜ ਨੇ ਗੰਗਾ ਨੂੰ ਪੂਰਬ ਵੱਲ ਪਾਰ ਕੀਤਾ ਸੀ । ਪ੍ਰੰਤੂ ਭੱਜਦੇ ਸਮੇਂ ਵੀ ਮੁਗ਼ਲਾਂ ਨੇ ਇਸ ਦੀ ਵਰਤੋਂ ਕੀਤੀ । ਇਸ ਗੱਲ ਨੂੰ ਕੁਝ ਹੀ ਲੇਖਕ ਮੰਨਦੇ ਹਨ । ਖ਼ੁਦ ਸਮਰਾਟ ਹਾਥੀ ਉਤੇ ਹੀ ਯੁੱਧ ਖੇਤਰ ਵਿਚੋਂ ਭੱਜਿਆ ਸੀ ਅਤੇ ਉਸ ਹਾਥੀ ਨੇ ਬੜੀ ਮੁਸ਼ਕਲ ਨਾਲ ਨਦੀ ਪਾਰ ਕੀਤੀ । ਮੁਗ਼ਲਾਂ ਦੇ ਭੱਜ ਜਾਣ ਪਿਛੋਂ ਸ਼ੇਰਖਾਨ ਨੇ ਸ਼ੁਜਾਅਤ ਖਾਨ ਨੂੰ ਜਿਸ ਨੂੰ ਉਹ ਬਿਹਾਰ ਤੇ ਰੋਹਤਾਸ ਵਿਚ ਫੌਜਦਾਰ ਦੇ ਰੂਪ ਵਿਚ ਨਿਯੁੱਕਤ ਕਰ ਆਇਆ ਸੀ ਇਹ ਹੁਕਮ ਘੱਲਿਆ ਕਿ ਉਹ ਤੁਰੰਤ ਗਵਾਲੀਅਰ ਦੇ ਕਿਲ੍ਹੇ ਉਤੇ ਕਬਜ਼ਾ ਕਰ ਲਵੇ । ਇਸ ਫਰਮਾਨ ਨੂੰ ਲਿਜਾਣ ਵਾਲੇ ਦੂਤ ਨੂੰ ਸ਼ੇਰਖਾਨ ਨੇ ਕਿਹਾ, "ਸ਼ੁਜਾਅਤ ਖਾਨ ਦਾ ਪੁੱਤਰ ਮਹਿਮੂਦ ਖਾਨ ਇਸ ਯੁੱਧ ਵਿਚ ਮਾਰਿਆ ਗਿਆ ਹੈ, ਰੋਹਤਾਸ ਤੋਂ ਚੱਲਣ ਤੋਂ ਪਹਿਲਾਂ ਤੁਸੀਂ ਸ਼ੁਜਾਅਤ ਖਾਨ ਦੇ ਪੁੱਤਰ ਦੀ ਮੌਤ ਦਾ ਸਮਾਚਾਰ ਨਾ ਦੱਸਣਾ ਕਿਉਂਕਿ ਫਿਰ (ਪੁੱਤਰ ਦੁੱਖ ਨਾਲ ਦੁੱਖੀ ਹੋ ਕੇ) ਉਹ ਦੇਰ ਕਰ ਸਕਦਾ ਹੈ ।" ਸ਼ੁਜਾਅਤ ਖਾਨ ਨੂੰ ਜਿਉਂ ਹੀ ਸ਼ਾਹ ਦਾ ਇਹ ਫਰਮਾਨ ਮਿਲਿਆ ਉਸ ਨੇ ਛੇਤੀ ਹੀ ਉਥੋਂ ਚਲ ਕੇ ਗਵਾਲੀਅਰ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ । ਕਨੌਜ ਤੋਂ ਸ਼ੇਰ ਸ਼ਾਹ ਨੇ ਇਕ ਵਿਸ਼ਾਲ ਫ਼ੌਜ ਨਾਲ ਬਰਮਜਿਦਗੁਰ ਨੂੰ ਅੱਗੇ ਭੇਜ ਦਿਤਾ ਅਤੇ ਉਸ ਨੂੰ ਇਹ ਹੁਕਮ ਦਿੱਤਾ ਕਿ ਸਥਿਤੀ ਦਾ ਠੀਕ ਜਾਇਜ਼ਾ ਲਏ ਬਗ਼ੈਰ ਸਮਰਾਟ ਹਮਾਯੂੰ ਨਾਲ ਯੁੱਧ ਦਾ ਪੰਗਾ ਨਾ ਲਵੇ । ਉਸ ਨੇ ਆਪਣੀ ਦੂਸਰੀ ਫ਼ੌਜ ਨੂੰ ਨਾਸਿਰ ਖਾਨ ਦੀ ਕਮਾਨ ਹੇਠ ਸੰਭਲ ਵੱਲ ਭੇਜ ਦਿਤਾ ਅਤੇ ਕਨੌਜ ਦੇ ਆਸੇ ਪਾਸੇ ਦੇ ਖੇਤਰਾਂ ਨੂੰ ਨਿਯਮਤ ਕਰਕੇ ਆਪ ਆਗਰੇ ਵੱਲ ਤੁਰ ਪਿਆ ।

## ਹਮਾਯੂੰ ਆਗਰੇ ਵੱਲ

**ਆਗਰੇ ਪੁੱਜ ਕੇ ਹਮਾਯੂੰ ਨੇ ਅਮੀਰ ਸੱਯਦ ਅਮੀਰੂਦੀਨ ਨੂੰ ਕਿਹਾ ਕਿ ਅਫ਼ਗਾਨਾਂ**

ਨੇ ਸ਼ਾਹੀ ਫ਼ੌਜ ਨੂੰ ਨਹੀਂ ਹਰਾਇਆ, ਉਸ ਨੇ ਅਫ਼ਗਾਨਾਂ ਵਲੋਂ ਯੋਧਿਆਂ ਨੂੰ ਸਿਰ ਤਲੀ ਤੇ ਰੱਖ ਕੇ ਲੜਦਿਆਂ ਦੇਖਿਆ ਹੈ ਇਸ ਕਰਕੇ ਸ਼ਾਹੀ ਫ਼ੌਜ ਦੀ ਹਾਰ ਸੁਭਾਵਕ ਹੈ। ਇਹ ਹੀ ਗੱਲ ਉਸ ਨੇ ਸਰਹਿੰਦ ਪਹੁੰਚ ਕੇ ਉਥੋਂ ਦੇ ਸਰਦਾਰ ਮੁਹੀਬੁਦੀਨ ਸਰਹਿੰਦੀ ਨੂੰ ਆਖੀ। ਜਦੋਂ ਹਮਾਯੂੰ ਨੇ ਸ਼ੇਰ ਸ਼ਾਹ ਦੇ ਆਗਰਾ ਆਉਣ ਦਾ ਸਮਾਚਾਰ ਸੁਣਿਆ ਤਾਂ ਉਸ ਲਈ ਉਥੇ ਰਹਿਣਾ ਔਖਾ ਹੋ ਗਿਆ ਅਤੇ ਉਹ ਉਥੋਂ ਲਾਹੌਰ ਵੱਲ ਤੁਰ ਪਿਆ। ਜਦੋਂ ਸ਼ੇਰਖਾਨ ਨੂੰ ਇਹ ਸਮਾਚਾਰ ਮਿਲਿਆ ਤਾਂ ਉਹ ਬਰਮਜਿਦਗੁਰ ਨਾਲ ਬੜਾ ਨਾਰਾਜ਼ ਹੋਇਆ ਤੇ ਉਸ ਨੂੰ ਬੜਾ ਬੁਰਾ ਭਲਾ ਕਿਹਾ। ਆਗਰੇ ਆ ਕੇ ਉਹ ਕੁਝ ਦਿਨਾਂ ਲਈ ਉਥੇ ਰੁਕਿਆ। ਪ੍ਰੰਤੂ ਬਰਮਜਿਦਗੁਰ ਤੇ ਖਵਾਸ ਖਾਨ ਨੂੰ ਇਕ ਵੱਡੀ ਫ਼ੌਜ ਦੇ ਕੇ ਸਮਰਾਟ ਦਾ ਪਿੱਛਾ ਕਰਨ ਲਈ ਲਾਹੌਰ ਵੱਲ ਭੇਜ ਦਿੱਤਾ। ਜਦੋਂ ਸ਼ਾਹ ਆਗਰੇ ਤੋਂ ਦਿੱਲੀ ਆਇਆ ਤਾਂ ਸੰਭਲ ਨਗਰ ਦੇ ਅਨੇਕ ਉੱਚੀ ਕੁਲ ਤੇ ਮਹੱਤਵਪੂਰਨ ਨਾਗਰਿਕਾਂ ਨੇ ਅਰਜ਼ ਕੀਤੀ ਕਿ ਨਾਸਿਰ ਖਾਨ ਨੇ ਉਨ੍ਹਾਂ ਨੂੰ ਬੜਾ ਦੁੱਖੀ ਕੀਤਾ ਹੋਇਆ ਹੈ। ਉਸ ਦੇ ਜ਼ੁਲਮਾਂ ਤੋਂ ਸਭ ਲੋਕ ਦੁੱਖੀ ਹਨ। ਸ਼ੇਰਖਾਨ ਨੇ ਇਸ ਤੇ ਕੁਤੁਬ ਖਾਨ ਨੂੰ ਕਿਹਾ, "ਸਾਨੂੰ ਇਕ ਐਸੇ ਵਿਅਕਤੀ ਨੂੰ ਸੰਭਲ ਭੇਜਣਾ ਚਾਹੀਦਾ ਹੈ ਜੋ ਵੀਰ ਤੇ ਨਿਆਂਪ੍ਰਿਯ ਹੋਣ ਕਰਕੇ ਲੋਕਾਂ 'ਤੇ ਜ਼ੁਲਮ ਨਾ ਕਰੇ ਕਿਉਂਕਿ ਉਸ ਖੇਤਰ ਵਿਚ ਅਨੇਕ ਵਿਦ੍ਰੋਹੀ ਰਹਿੰਦੇ ਹਨ। ਉਸ ਪ੍ਰਦੇਸ਼ ਦਾ ਸਰਦਾਰ ਬੜਾ ਬਹਾਦੁਰ ਹੋਣਾ ਚਾਹੀਦੈ ਜੋ ਉਨ੍ਹਾਂ ਸਭ ਨੂੰ ਨੱਥ ਪਾ ਸਕੇ।" ਕੁਤੁਬ ਖਾਨ ਨੇ ਕਿਹਾ ਕਿ ਐਸਾ ਯੋਗ ਸਰਦਾਰ ਤਾਂ ਈਸਾ ਖਾਨ ਕਲਕਾਪੁਰ ਹੈ ਅਤੇ ਸ਼ੇਰ ਸਾਹ ਨੇ ਮੰਨਦੇ ਹੋਏ ਕੁਤੁਬ ਖਾਨ ਨੂੰ ਈਸਾ ਖਾਨ ਦੇ ਕੋਲ ਘੱਲਿਆ ਅਤੇ ਅਖਵਾਇਆ ਕਿ ਜੇਕਰ ਉਹ ਮੰਨੇ ਤਾਂ ਉਸ ਨੂੰ ਉਥੇ ਨਿਯੁੱਕਤ ਕੀਤਾ ਜਾ ਸਕਦਾ ਹੈ। ਕੁਤੁਬ ਖਾਨ ਤੋਂ ਸੁਨੇਹਾ ਲੈ ਕੇ ਈਸਾ ਖਾਨ ਨੇ ਇਹ ਕਾਰਜ ਖ਼ੁਸ਼ੀ ਨਾਲ ਸਵੀਕਾਰ ਕਰ ਲਿਆ।

ਸੰਭਲ ਦੀ ਸਰਕਾਰ ਦੇ ਇਲਾਵਾ ਸ਼ੇਰ ਸ਼ਾਹ ਨੇ ਈਸਾ ਖਾਨ ਨੂੰ ਉਸ ਦੇ ਪਰਿਵਾਰ ਦੇ ਗੁਜ਼ਾਰੇ ਲਈ ਕੰਤ ਅਤੇ ਗੋਲਾ ਦੇ ਪਰਗਨੇ ਵੀ ਦਿੱਤੇ ਅਤੇ ਉਸ ਨੂੰ ਹੁਕਮ ਦਿੱਤਾ ਕਿ ਉਹ ਪੰਜ ਹਜ਼ਾਰ ਘੋੜਸਵਾਰਾਂ ਨੂੰ ਸੈਨਾ ਵਿਚ ਰੱਖੇ। ਉਸ ਨੇ ਨਾਸਿਰ ਖਾਨ ਨੂੰ ਵੀ ਉਸ ਦਾ ਨਾਇਕ ਬਣਾ ਕੇ ਭੇਜ ਦਿੱਤਾ। ਸੰਭਲ ਭੇਜਦੇ ਸਮੇਂ ਉਸ ਨੇ ਈਸਾ ਖਾਨ ਦੀ ਕਾਰਜ ਕੁਸ਼ਲਤਾ ਤੋਂ ਤਸੱਲੀ ਪਾ ਕੇ ਉਸ ਨੂੰ ਕਿਹਾ, "ਹੁਣ ਮੈਨੂੰ ਦਿੱਲੀ ਤੋਂ ਲੈ ਕੇ ਲਖਨਊ ਤੱਕ ਦੇ ਪ੍ਰਦੇਸ਼ਾਂ ਦੀ ਕੋਈ ਚਿੰਤਾ ਨਹੀਂ।" ਈਸਾ ਖਾਨ ਨੂੰ ਸੰਭਲ ਪੁੱਜ ਕੇ ਪਤਾ ਲੱਗਾ ਕਿ ਨਾਸਿਰ ਖਾਨ ਨੇ ਬਰਾਮਬੇਗ ਨੂੰ ਬੰਦੀ ਬਣਾ ਲਿਆ ਹੈ। ਇਸ ਬਰਾਮਬੇਗ ਦੇ ਹੀ ਅਧਿਕਾਰ ਵਿਚ 'ਸਮਰਾਟ ਹਮਾਯੂੰ ਦੀਆਂ ਮੋਹਰਾਂ' ਸਨ ਅਤੇ ਸਮਰਾਟ ਅਕਬਰ ਦੇ ਸਮੇਂ ਵਿਚ ਇਸ ਨੂੰ ਖਾਨਖਾਨਾ ਦੀ ਪਦਵੀ ਦਿੱਤੀ ਗਈ ਸੀ। ਬਰਾਮਬੇਗ ਦੇ ਇਸ ਸਮੇਂ ਸੰਭਲ ਵਿਚ ਰਹਿਣ ਦਾ ਕਾਰਨ ਇਹ ਸੀ ਕਿ ਜਿਸ ਸਮੇਂ ਹਮਾਯੂੰ ਦੀ ਸੈਨਾ ਹਾਰ ਕੇ ਭੱਜ ਰਹੀ ਸੀ ਉਸ ਵੇਲੇ ਬਰਾਮਬੇਗ ਨੇ ਸੰਭਲ ਦੇ ਇਕ ਮੁੱਖ ਨਾਗਰਿਕ ਤੇ ਆਪਣੇ ਇਕ ਗੂੜ੍ਹੇ ਮਿੱਤਰ ਮੀਆਂ ਅਬਦੁਲ ਬਹਬ ਦੇ ਘਰ ਜਾ ਸ਼ਰਣ ਲਈ। ਨਾਸਿਰ ਖਾਨ ਦੇ ਭੈਅ ਨਾਲ ਮੀਆਂ ਅਬਦੁਲ ਬਹਬ ਨੇ ਉਸ ਨੂੰ ਆਪਣੇ ਘਰ ਰੱਖਣਾ ਠੀਕ ਨਾ ਸਮਝ ਕੇ ਲਖਨੋਰ ਦੇ ਰਾਜਾ ਮਿੱਤਰਸੇਨ ਨੂੰ ਸੌਂਪ ਦਿੱਤਾ। ਰਾਜੇ ਨੇ ਉਸ ਨੂੰ

ਕੁਝ ਸਮੇਂ ਤੱਕ ਆਪਣੇ ਰਾਜ ਦੇ ਉੱਤਰੀ ਭਾਗ ਵਿਚ ਜਿਥੇ ਇਕ ਸੰਘਣਾ ਜੰਗਲ ਸੀ ਲੁਕਾ ਕੇ ਰਖਿਆ। ਪ੍ਰੰਤੂ ਜਦੋਂ ਨਾਸਿਰਬੇਗ ਨੂੰ ਇਹ ਪਤਾ ਲੱਗਾ ਕਿ ਬਰਾਮਬੇਗ ਮਿਤਰਸੇਨ ਦੇ ਆਸਰੇ ਵਿਚ ਹੈ ਤਾਂ ਉਸ ਨੇ ਰਾਜਾ ਨੂੰ ਬਿਨ੍ਹਾ ਦੇਰ ਦੇ ਉਸ ਨੂੰ ਸੌਂਪ ਦੇਣ ਦਾ ਆਦੇਸ਼ ਦਿੱਤਾ। ਨਾਸਿਰ ਖਾਨ ਦੇ ਪੱਤਰ ਨੂੰ ਪਾ ਕੇ ਸ਼ੇਰ ਸ਼ਾਹ ਦੇ ਡਰ ਅਤੇ ਭੈਅ ਨਾਲ ਰਾਜਾ ਨੇ ਬਰਾਮਬੇਗ ਨੂੰ ਦੇ ਦਿੱਤਾ। ਉਸ ਵੇਲੇ ਨਾਸਿਰ ਖਾਨ ਦੀ ਇਹ ਇੱਛਾ ਸੀ ਕਿ ਬੰਦੀ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ। ਜਦੋਂ ਮੀਆਂ ਅਬਦੁਲ ਬਹਬ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਈਸਾ ਖਾਨ ਦੇ ਕੋਲ ਗਿਆ। ਸੁਲਤਾਨ ਸਿਕੰਦਰ ਦੇ ਸਮੇਂ ਤੋਂ ਹੀ ਈਸਾ ਖਾਨ ਅਤੇ ਮੀਆਂ ਅਬਦੁਲ ਬਹਬ ਵਿਚਕਾਰ ਪੱਕੀ ਮਿੱਤਰਤਾ ਸੀ। ਬਹਬ ਨੇ ਈਸਾ ਖਾਨ ਨੂੰ ਅਰਜ਼ ਕੀਤੀ ਕਿ ਤੁਹਾਨੂੰ ਬਰਾਮਬੇਗ ਦੇ ਪ੍ਰਾਣਾਂ ਦੀ ਰੱਖਿਆ ਕਰਨੀ ਚਾਹੀਦੀ ਹੈ। ਈਸਾ ਖਾਨ ਨੇ ਬਰਾਮਬੇਗ ਨੂੰ ਨਾਸਿਰ ਖਾਨ ਤੋਂ ਮੰਗਵਾ ਲਿਆ। ਉਸ ਨੂੰ ਆਪਣੇ ਘਰ ਆਸਰਾ ਦਿੱਤਾ ਅਤੇ ਰੋਜ਼ ਦਾ ਭੱਤਾ ਨਿਸਚਿਤ ਕਰ ਦਿੱਤਾ। ਉਸ ਨੇ ਰਾਜਾ ਮਿੱਤਰਸੇਨ ਤੋਂ ਇਹ ਬਚਨ ਲੈ ਲਿਆ ਕਿ ਜਦੋਂ ਵੀ ਈਸਾ ਖਾਨ ਸ਼ੇਰ ਸ਼ਾਹ ਕੋਲ ਜਾਵੇਗਾ ਤਾਂ ਉਦੋਂ ਉਹ ਬਰਾਮਬੇਗ ਨੂੰ ਵੀ ਨਾਲ ਲੈ ਜਾਵੇਗਾ।[2]

## ਬਰਾਮਬੇਗ ਦੀ ਗ੍ਰਿਫ਼ਤਾਰੀ ਅਤੇ ਪਲਾਇਨ

ਜਦੋਂ ਸ਼ੇਰ ਸ਼ਾਹ ਨੇ ਮਾਂਡੂ ਅਤੇ ਉਜੈਨ ਉਤੇ ਹਮਲਾ ਕੀਤਾ ਤਾਂ ਉਸ ਨੇ ਈਸਾ ਖਾਨ ਨੂੰ ਵੀ ਯੁੱਧ ਵਿਚ ਸ਼ਾਮਲ ਹੋਣ ਲਈ ਸੱਦਿਆ। ਈਸਾ ਖਾਨ ਇਸ ਵੇਲੇ ਬਰਾਮਬੇਗ ਨੂੰ ਨਾਲ ਲੈ ਆਇਆ। ਉਸ ਨੂੰ ਉਜੈਨ ਵਿਚ ਸ਼ੇਰ ਸ਼ਾਹ ਦੀ ਸੇਵਾ ਵਿਚ ਹਾਜ਼ਰ ਕੀਤਾ। ਬਰਾਮਬੇਗ ਨੂੰ ਦੇਖ ਕੇ ਸ਼ੇਰ ਸ਼ਾਹ ਨੇ ਗੁੱਸੇ ਵਿਚ ਆ ਕੇ ਪੁੱਛਿਆ ਕਿ ਅੱਜ ਤੱਕ ਇਹ ਕਿਥੇ ਲੁੱਕਿਆ ਰਿਹੈ। ਮਸਨਦੇਆਲੀ ਈਸਾ ਖਾਨ ਨੇ ਉੱਤਰ ਦਿੱਤਾ ਕਿ ਸ਼ੇਖਮਲਾਹੀ ਕਹਲ ਦਾ ਘਰ ਹੀ ਅੱਜ ਤੱਕ ਉਸ ਦਾ ਆਸਰਾ ਸੀ। ਸ਼ੇਰਖਾਨ ਨੇ ਮੁਆਫ਼ ਕਰਦੇ ਹੋਏ ਕਿਹਾ, "ਅਫ਼ਗਾਨਾਂ ਦਾ ਇਹ ਨੇਮ ਰਿਹਾ ਹੈ ਕਿ ਜੇਕਰ ਭਿਅੰਕਰ ਅਪਰਾਧੀ ਵੀ ਸ਼ੇਖਮਲਹੀ ਕਹਲ ਦੇ ਪਰਿਵਾਰ ਵਿਚ ਸ਼ਰਣ ਲੈਂਦਾ ਹੈ ਤਾਂ ਉਸ ਨੂੰ ਮਾਫ਼ ਕਰ ਦਿਤਾ ਜਾਂਦਾ ਹੈ ਅਤੇ ਇਸੇ ਨੇਮ ਅਨੁਸਾਰ ਮੈਂ ਬਰਾਮਬੇਗ ਨੂੰ ਵੀ ਮਾਫ਼ ਕਰਦਾ ਹਾਂ।" ਜਦੋਂ ਸ਼ੇਰਸਾਹ ਦਰਬਾਰ ਵਿਚੋਂ ਉਠਣ ਹੀ ਵਾਲਾ ਸੀ ਤਾਂ ਈਸਾ ਖਾਨ ਨੇ ਫਿਰ ਬੇਨਤੀ ਕੀਤੀ, "ਤੁਸਾਂ ਨੇ ਸ਼ੇਖ਼ਮਲਹੀ ਕਹਲ ਦੇ ਪ੍ਰਤੀ ਸਤਿਕਾਰ ਪ੍ਰਗਟ ਕਰਦਿਆਂ ਹੋਇਆ ਬਰਾਮਬੇਗ ਨੂੰ ਮਾਫ਼ ਕਰ ਦਿਤਾ ਹੈ ਪ੍ਰੰਤੂ ਆਪ ਦੀ ਸੇਵਾ ਵਿਚ ਉਸ ਨੂੰ ਪੇਸ਼ ਕਰਨ ਵਾਲੇ ਮੇਰਾ ਵੀ ਇਹ ਤੁਛ ਨਿਵੇਦਨ ਹੈ ਕਿ ਉਸ ਨੂੰ ਆਪ ਇਕ ਖ਼ਿਲਤ ਅਤੇ ਘੋੜਾ ਪਰਦਾਨ ਕਰੋ ਤੇ ਮੁਹੰਮਦ ਕਾਸਿਮ (ਜਿਸ ਨੇ ਗਵਾਲੀਅਰ ਦਾ

2. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ

ਕਿਲ੍ਹਾ ਸੌਂਪ ਦਿੱਤਾ ਹੈ।) ਦੇ ਨਾਲ ਖੇਮੇ ਗੱਡਣ ਦੀ ਇਜਾਜ਼ਤ ਦਿੱਤੀ ਜਾਵੇ।' ਸ਼ੇਰ ਸ਼ਾਹ ਨੇ ਈਸਾ ਖਾਨ ਦੀ ਅਰਜ਼ ਉਤੇ ਬਰਾਮਬੇਗ ਨੂੰ ਕਾਸਿਮ ਨਾਲ ਰਹਿਣ ਦੀ ਆਗਿਆ ਦੇ ਦਿੱਤੀ ਪ੍ਰੰਤੂ ਜਦੋਂ ਸ਼ਾਹ ਨੇ ਉਜੈਨ ਤੋਂ ਕੂਚ ਕੀਤਾ ਉਦੋਂ ਮੁਹੰਮਦ ਕਾਸਿਮ ਤੇ ਬਰਾਮਬੇਗ ਗੁਜਰਾਤ ਵੱਲ ਨੱਠ ਉਠੇ। ਮੁਹੰਮਦ ਕਾਸਿਮ ਤਾਂ ਰਾਹ ਵਿਚ ਹੀ ਮਾਰ ਦਿੱਤਾ ਗਿਆ ਅਤੇ ਬਰਾਮਬੇਗ ਗੁਜਰਾਤ ਪੁੱਜ ਗਿਆ। ਗੁਜਰਾਤ ਵਿਚ ਸ਼ੇਖ਼ਗਦਾਈ ਨਾਮ ਦਾ ਇਕ ਵਿਅਕਤੀ ਰਹਿੰਦਾ ਸੀ। ਜਿਸ ਨੂੰ ਬਰਾਮਬੇਗ ਨੇ ਅਤੀ ਅਧਿਕ ਅਹਿਸਾਨਮੰਦ ਬਣਾ ਰਖਿਆ ਸੀ ਅਤੇ ਉਹ ਉਸ ਦੀ ਮਦਦ ਨਾਲ ਸਮਰਾਟ ਹਮਾਯੂੰ ਦੀ ਸੇਵਾ ਵਿਚ ਜਾ ਪੁੱਜਾ।

ਸਮਰਾਟ ਹਮਾਯੂੰ ਦੀ ਮੌਤ ਦੇ ਬਾਅਦ ਬਰਾਮਬੇਗ ਨੇ ਸ਼ੇਖ਼ਗਦਾਈ, ਸ਼ੇਖ਼ ਅਬਦੁਲ ਬਹਬ ਅਤੇ ਰਾਜਾ ਮਿੱਤਰਸੇਨ ਦੇ ਇਨ੍ਹਾਂ ਉਪਕਾਰਾਂ ਨੂੰ ਯਾਦ ਕਰਕੇ ਉਨ੍ਹਾਂ ਉਤੇ ਬਹੁਤ ਕਿਰਪਾ ਕੀਤੀ। ਉਸ ਸਮੇਂ ਮਸਨਦੇਆਲੀ ਈਸਾ ਖਾਨ ਵੀ ਜੀਵਤ ਸੀ ਅਤੇ ਉਸ ਦੀ ਉਮਰ 90 ਸਾਲ ਦੀ ਸੀ। ਲੋਕਾਂ ਨੇ ਉਸ ਨੂੰ ਸਲਾਹ ਦਿੱਤੀ ਕਿ ਉਸ ਨੂੰ ਖਾਨਖਾਨਾ (ਬਰਾਮਬੇਗ) ਦੀ ਸੇਵਾ ਵਿਚ ਹਾਜ਼ਰ ਹੋਣਾ ਚਾਹੀਦਾ ਹੈ ਪ੍ਰੰਤੂ ਮਸਨਦੇਆਲੀ ਨੇ ਕਿਹਾ, "ਮੈਂ ਹੁਣ ਕਿਸੇ ਭੌਤਿਕ ਐਸ਼ ਆਰਾਮ ਲਈ ਮੁਗ਼ਲਾਂ ਦੀ ਸੇਵਾ ਨਹੀਂ ਕਰਾਂਗਾ। ਮਸਨਦੇਆਲੀ ਉਮਰਖਾਨ ਦੇ ਵੰਸ਼ ਵਾਲਿਆਂ ਦਾ ਇਹ ਸੁਭਾਅ ਨਹੀਂ ਕਿ ਉਹ ਆਪਣੇ ਉਪਕਾਰਾਂ ਦਾ ਫਲ ਚਾਹੁਣ।" ਮੈਂਨੇ (ਅੱਬਾਸ ਸਰਵਾਨੀ) ਮੌਲਾਨਾ ਮੁਹੰਮਦ ਬਿਨੌਰ ਤੇ ਉਸ ਦੇ ਜਮਾਤਾ ਅਬਦੁੱਲ ਮੋਮਿਲ (ਇਹ ਦੋਵੇਂ ਖਾਨਖਾਨਾ ਬਰਾਮਬੇਗ ਦੇ ਪੱਕੇ ਮਿੱਤਰਾ ਵਿਚੋਂ ਸਨ) ਕੋਲੋਂ ਸੁਣਿਆ ਹੈ ਕਿ ਉਨ੍ਹਾਂ ਨੇ ਖ਼ੁਦ ਖਾਨਖਾਨਾ ਤੋਂ ਇਹ ਪੁੱਛਿਆ ਸੀ, "ਕੀ ਮਸਨਦੇਆਲੀ ਈਸਾ ਖਾਨ ਨੇ ਕਦੇ ਆਪ ਉਤੇ ਉਪਕਾਰ ਕੀਤਾ ਹੈ?" ਬਰਾਮਬੇਗ ਨੇ ਇਹ ਸੁਣ ਕੇ ਆਪਣੀ ਕ੍ਰਿਤੱਗਤਾ ਇੰਜ ਜ਼ਾਹਿਰ ਕੀਤੀ ਸੀ. "ਉਸ ਨੇ ਮੇਰੇ ਪ੍ਰਾਣਾਂ ਦੀ ਰੱਖਿਆ ਕੀਤੀ ਹੈ। ਜੇਕਰ ਉਹ ਮੇਰੇ ਕੋਲ ਇਸ ਵੇਲੇ ਆਏ ਤਾਂ ਮੈਂ ਆਪਣਾ ਬੜਾ ਸਨਮਾਨ ਮੰਨਾਂਗਾ। ਮੈਂ ਜੇਕਰ ਉਸ ਨੂੰ ਸ਼ੇਰ ਸ਼ਾਹ ਤੋਂ ਵੱਧ ਜਾਗੀਰ ਨਾ ਦੇ ਸਕਿਆ ਤਾਂ ਵੀ ਮੈਂ ਉਸ ਨੂੰ ਸੰਭਲ ਦਾ ਪੁਰਾਣਾ ਪਰਗਨਾ ਜ਼ਰੂਰ ਦੇ ਦੇਵਾਂਗਾ।"

ਤੋਹਫਤੇ ਅਕਬਰ ਸ਼ਾਹੀ ਨਾਮਕ ਗ੍ਰੰਥ ਦੇ ਲੇਖਕ ਅੱਬਾਸ ਸਰਵਾਨੀ ਅਤੇ ਮਸਨਦੇਆਲੀ ਈਸਾ ਖਾਨ ਇਕ ਹੀ ਜ਼ਾਤੀ ਅਤੇ ਕਬੀਲੇ ਨਾਲ ਸੰਬੰਧਿਤ ਸਨ। ਸਰਵਾਨੀ ਉਸ ਦੇ ਭਰਾ ਦੇ ਪੁੱਤਰ ਮੁਜੱਫ਼ਰ ਖਾਨ ਦਾ ਜਮਾਤਾ ਵੀ ਸੀ। ਉਸ ਨੇ ਅਫ਼ਗਾਨਾਂ ਦਾ ਜੋ ਇਤਿਹਾਸ ਲਿਖਿਆ ਹੈ ਉਸ ਦਾ ਕਾਫ਼ੀ ਭਾਗ ਇਸੇ ਖਾਨ ਆਜ਼ਮ ਮੁਜੱਫ਼ਰ ਖਾਨ ਤੋਂ ਪੁੱਛ ਕੇ ਲਿਖਿਆ ਹੈ। ਇਨ੍ਹਾਂ ਲੋਕਾਂ ਦੇ ਪੁਰਖੇ ਬਹੁਤ ਸਮੇਂ ਤੋਂ ਹਿੰਦੋਸਤਾਨ ਦੇ ਸਰਦਾਰ ਰਹੇ ਹਨ। ਜਦੋਂ ਸੁਲਤਾਨ ਸਿਕੰਦਰ ਨੇ ਨਾ ਖ਼ੁਸ਼ ਹੋ ਈਸਾ ਖਾਨ ਦੇ ਪਿਤਾ ਹੈਵਤ ਖਾਨ ਨੂੰ ਆਪਣੇ ਦਰਬਾਰੋ ਕੱਢ ਦਿੱਤਾ ਤਾਂ ਈਸਾ ਖਾਨ ਮਾਂਡੂ ਦੇ ਰਾਜਾ ਸੁਲਤਾਨ ਮਹਿਮੂਦ ਦੇ ਦਰਬਾਰ ਵਿਚ ਚਲਾ ਗਿਆ ਅਤੇ ਉਸ ਦਾ ਵਿਸ਼ਵਾਸਜਨਕ ਸਰਦਾਰ ਤੇ ਦੋਸਤ ਬਣ ਗਿਆ। ਇਸ ਦੇ ਪਿਛੋਂ ਉਹ ਸੁਲਤਾਨ ਮਹਿਮੂਦ ਨੂੰ ਛੱਡ ਕੇ ਗੁਜਰਾਤ ਦੇ ਸ਼ਾਸਕ ਮੁਜੱਫ਼ਰ ਦੀ ਸੇਵਾ ਵਿਚ ਪੁੱਜਾ ਤਾਂ ਉਥੇ ਵੀ

ਉਸ ਨੂੰ ਉਹੀ ਵਿਸ਼ਵਾਸਜਨਕ ਸਰਦਾਰ ਤੇ ਦੋਸਤ ਦੀ ਜਗ੍ਹਾ ਮਿਲੀ ।

ਜਦ ਸੁਲਤਾਨ ਮਹਿਮੂਦ ਨੇ ਮਾਂਡੂ ਦਾ ਕਿਲ੍ਹਾ ਜਿੱਤਿਆ ਸੀ ਉਦੋਂ ਉਸ ਨੇ ਮਸਨਦੇਆਲੀ ਨੂੰ ਕਿਹਾ, "ਤੁਸੀਂ ਸੁਲਤਾਨ ਮੁਜੱਫ਼ਰ ਦੇ ਕੋਲ ਜਾ ਕੇ ਉਸ ਨੂੰ ਮਾਂਡੂ ਦੇ ਕਿਲ੍ਹੇ ਨੂੰ ਦੇਖਣ ਦਾ ਸੱਦਾ ਦੇ ਆਓ ਕਿਉਂਕਿ ਇਹ ਜਗ੍ਹਾ ਬੜੀ ਸੁੰਦਰ ਹੈ ।" ਮਸਨਦੇਆਲੀ ਦੇ ਸੱਦੇ ਉਤੇ ਸੁਲਤਾਨ ਮੁਜੱਫ਼ਰ ਨੇ ਕਿਹਾ, "ਈਸ਼ਵਰ ਕਰੇ ਮਾਂਡੂ ਦੇ ਕਿਲ੍ਹੇ ਦੀ ਇਹ ਜਿੱਤ ਸੁਲਤਾਨ ਮਹਿਮੂਦ ਦੇ ਸੁਭਾਗਾਂ ਦਾ ਕਾਰਨ ਬਣੇ । ਅੱਜ ਉਹ ਇਸ ਦੇ ਮਾਲਕ ਹਨ । ਸਰਵਸ਼ਕਤੀਮਾਨ ਦੀ ਸਦਪ੍ਰੇਰਣਾ ਨਾਲ ਮੈਂ ਉਸ ਦੀ ਮਦਦ ਕਰ ਸਕਿਆ । ਅਗਲੇ ਸ਼ੁਕਰਵਾਰ ਨੂੰ ਮੈਂ ਕਿਲ੍ਹੇ ਵਿਚ ਆਵਾਂਗਾ ਅਤੇ ਉਨ੍ਹਾਂ ਦੇ ਨਾਂ ਦਾ ਖੁਤਬਾ ਪੜ੍ਹ ਕੇ ਵਾਪਸ ਪਰਤ ਆਵਾਂਗਾ ।" ਈਸਾ ਖਾਨ ਇਹ ਸ਼ੁਭ ਸਮਾਚਾਰ ਲੈ ਕੇ ਸੁਲਤਾਨ ਮਹਿਮੂਦ ਦੇ ਕੋਲ ਆ ਗਿਆ । ਕੁਝ ਸਮੇਂ ਬਾਅਦ ਈਸਾ ਖਾਨ ਗੁਜਰਾਤ ਛੱਡ ਕੇ ਸੁਲਤਾਨ ਇਬਰਾਹੀਮ ਦੀ ਸੇਵਾ ਵਿਚ ਚਲਾ ਗਿਆ ਅਤੇ ਉਸ ਦਾ ਸਲਾਹਕਾਰ ਤੇ ਮਿੱਤਰ ਬਣ ਗਿਆ । ਸੁਲਤਾਨ ਇਬਰਾਹੀਮ ਨੇ ਦਿੱਲੀ ਨਗਰ ਦੀ ਰੱਖਿਆ ਦਾ ਭਾਰ ਈਸਾ ਖਾਨ ਉੱਤੇ ਛੱਡ ਦਿੱਤਾ ਅਤੇ ਜਦੋਂ ਸੁਲਤਾਨ ਬਹਿਲੋਲ ਦੇ ਪੁੱਤਰ ਅਲਾਓਦੀਨ ਨੇ ਇਸ ਨਗਰ ਉਤੇ ਹਮਲਾ ਕੀਤਾ ਉਦੋਂ ਈਸਾ ਖਾਨ ਵਰਗੇ ਵਿਲੱਖਣ ਸਰਦਾਰ ਦੇ ਕਾਰਨ ਹੀ ਉਹ ਨਾ ਜਿੱਤ ਸਕਿਆ ਅਤੇ ਉਸ ਨੂੰ ਪਿਛੇ ਹੱਟਣਾ ਪਿਆ । ਇਸ ਦੇ ਬਾਅਦ ਮਸਨਦੇਆਲੀ ਈਸਾ ਖਾਨ ਸ਼ੇਰ ਸ਼ਾਹ ਦੇ ਕੋਲ ਚਲਾ ਗਿਆ ਅਤੇ ਉਥੇ ਵੀ ਉਸ ਦਾ ਖ਼ਾਸ ਸਰਦਾਰ ਬਣ ਗਿਆ । ਦਿੱਲੀ ਦੀ ਜਿੱਤ ਦੇ ਬਾਅਦ ਸ਼ੇਰ ਸ਼ਾਹ ਨੇ ਸੰਭਲ ਨਗਰ ਮਸਨਦੇਆਲੀ ਈਸਾ ਖਾਨ ਨੂੰ ਦੇ ਦਿੱਤਾ ।

ਸ਼ੇਰ ਸ਼ਾਹ ਨੇ ਹਾਜੀ ਖਾਨ ਨੂੰ ਮੇਵਾਤ ਦਾ ਸੂਬੇਦਾਰ ਨਿਯੁਕਤ ਕੀਤਾ ਅਤੇ ਖ਼ੁਦ ਲਾਹੌਰ ਵੱਲ ਚਲ ਪਿਆ । ਸਰਹਿੰਦ ਪੁੱਜਣ ਉਤੇ ਉਸ ਨੇ ਖਵਾਸ ਖਾਨ ਨੂੰ ਉਥੋਂ ਦਾ ਸੂਬੇਦਾਰ ਮੁਕੱਰਰ ਕੀਤਾ ਪ੍ਰੰਤੂ ਖਵਾਸ ਖਾਨ ਨੇ ਆਪਣੇ ਪ੍ਰਤੀਨਿਧੀ ਦੇ ਰੂਪ ਵਿਚ ਆਪਣੇ ਇਕ ਗ਼ੁਲਾਮ ਮਾਲਿਕ ਭਗਵੰਤ ਨੂੰ ਉਥੋਂ ਦਾ ਕੰਮ ਦੇਖਣ ਲਈ ਛੱਡ ਦਿੱਤਾ । ਹਮਾਯੂੰ ਪਹਿਲਾਂ ਹੀ ਲਾਹੌਰ ਪੁੱਜ ਚੁੱਕਾ ਸੀ । ਉਥੇ ਪੁੱਜਣ ਉਤੇ ਉਸ ਨੂੰ ਕੁਝ ਮੁਗ਼ਲ ਸੈਨਿਕ ਮਿਲੇ ਜੋ ਅਫ਼ਗਾਨਾ ਨਾਲ ਯੁੱਧ ਕਰਨ ਲਈ ਆਪਣੇ ਦੇਸ਼ ਵਿਚ ਆਏ ਸਨ ਅਤੇ ਜਿਨ੍ਹਾਂ ਨੂੰ ਅਜੇ ਤੱਕ ਅਫ਼ਗਾਨਾਂ ਨਾਲ ਯੁੱਧ ਕਰਨ ਦਾ ਕੋਈ ਮੌਕਾ ਨਹੀਂ ਮਿਲਿਆ ਸੀ । ਇਨ੍ਹਾਂ ਸਭ ਮੁਗ਼ਲ ਸੈਨਿਕਾਂ ਨੇ ਹਮਾਯੂ ਨੂੰ ਕਿਹਾ, "ਤੁਸੀਂ ਸਾਨੂੰ ਯੁੱਧ ਕਰਨ ਦੀ ਆਗਿਆ ਦੇ ਦੇਵੋ, ਸਾਡੇ ਬਲ ਤੇ ਸਾਹਸ ਸਾਹਮਣੇ ਇਨ੍ਹਾਂ ਅਫ਼ਗਾਨਾਂ ਦਾ ਟਿਕਣਾ ਮੁਸ਼ਕਲ ਹੈ । ਯੁੱਧ ਖੇਤਰ ਵਿਚ ਅਸੀਂ ਇਨ੍ਹਾਂ ਦੇ ਛੱਕੇ ਛੁਡਾ ਦੇਵਾਂਗੇ ਅਤੇ ਜਿੱਤ ਨਾਲ ਤੁਹਾਡਾ ਸਿਰ ਉੱਚਾ ਕਰ ਦੇਵਾਂਗੇ ।" ਹਮਾਯੂ ਨੇ ਉਨ੍ਹਾਂ ਨੂੰ ਯੁੱਧ ਕਰਨ ਦੀ ਆਗਿਆ ਦੇ ਦਿੱਤੀ । ਹਮਾਯੂੰ ਦਾ ਪਿੱਛਾ ਕਰਨ ਲਈ ਸ਼ਾਹ ਨੇ ਖਵਾਸ ਖਾਨ ਤੇ ਬਰਮਜਿਦਗੁਰ ਦੀ ਕਮਾਨ ਹੇਠ ਕੁਝ ਫ਼ੌਜ ਭੇਜੀ ਹੋਈ ਸੀ । ਇਨ੍ਹਾਂ ਅਫ਼ਗਾਨਾਂ ਅਤੇ ਮੁਗਲਾਂ ਦਾ ਯੁੱਧ ਸੁਲਤਾਨਪੁਰ ਦੇ ਨੇੜੇ ਹੋਇਆ । ਮੁਗ਼ਲ ਫ਼ੌਜੀ ਨੱਠ ਉਠੇ ਤੇ ਲਾਹੌਰ ਵੱਲ ਦੌੜ ਗਏ । ਖਵਾਸ ਖਾਨ ਸੁਲਤਾਨਪੁਰ ਰੁਕ ਗਿਆ, ਪ੍ਰੰਤੂ ਇਸ ਸਮਾਚਾਰ ਨੂੰ ਸੁਣ ਕੇ ਹਮਾਯੂੰ ਤੇ ਕਾਮਰਾਨ ਨੇ ਲਾਹੌਰ ਵੀ ਛੱਡ ਦਿੱਤਾ । ਕੁਝ ਦਿਨਾਂ

ਬਾਅਦ ਸ਼ੇਰ ਸ਼ਾਹ ਵੀ ਲਾਹੌਰ ਆ ਪੁੱਜਾ ਪਰ ਉਹ ਰੁਕਿਆ ਨਹੀਂ । ਲਾਹੌਰ ਤੋਂ ਚੱਲਣ ਬਾਅਦ ਤੀਸਰੇ ਪੜਾਅ ਉੱਤੇ ਉਸ ਨੂੰ ਪਤਾ ਲੱਗਾ ਕਿ ਮਿਰਜ਼ਾ ਕਾਮਰਾਨ ਜੁਧ ਦੀਆਂ ਪਹਾੜੀਆਂ ਦੇ ਰਸਤੇ ਕਾਬਲ ਵੱਲ ਚਲਾ ਗਿਆ ਹੈ ਅਤੇ ਸਮਰਾਟ ਹਮਾਯੂੰ ਸਿੰਧ ਨਦੀ ਦੇ ਕਿਨਾਰੇ ਕਿਨਾਰੇ ਵਲ ਜਾ ਰਿਹਾ ਹੈ । ਸ਼ੇਰਖਾਨ ਖ਼ੁਸ਼ਾਬ ਪੁੱਜਾ ਅਤੇ ਉਥੋਂ ਉਸ ਨੇ ਕੁਤੁਬ ਖਾਨ ਵਨੇਟ, ਖਵਾਸ ਖਾਨ, ਹਾਜੀ ਖਾਨ, ਹਬੀਬ ਖਾਨ, ਸਰਮਸਤ ਖਾਨ, ਜਲਾਲ ਖਾਨ ਜਲੋਈ, ਈਸਾਖਾਨ ਨਿਆਜ਼ੀ, ਬਰਮਜਿਦਗੁਰ ਨੂੰ ਇਕ ਵੱਡੀ ਫ਼ੌਜ ਦੇ ਕੇ ਸਮਰਾਟ ਦੇ ਪਿਛੇ ਮੁਲਤਾਨ ਵੱਲ ਭੇਜਿਆ । ਉਸ ਨੇ ਉਨ੍ਹਾਂ ਨੂੰ ਇਹ ਆਦੇਸ਼ ਦਿੱਤਾ ਕਿ ਅਕਾਰਣ ਯੁੱਧ ਨਾ ਕਰਨ । ਸਮਰਾਟ ਨੂੰ ਹਿੰਦੋਸਤਾਨ ਦੀ ਸੀਮਾਂ ਤੋਂ ਬਾਹਰ ਕੱਢ ਕੇ ਵਾਪਸ ਪਰਤ ਆਉਣ । ਉਥੋਂ ਦੋ ਪੜਾਅ ਚਲ ਕੇ ਇਨ੍ਹਾਂ ਸਰਦਾਰਾਂ ਨੂੰ ਪਤਾ ਲੱਗਾ ਕਿ ਮੁਗਲ ਸੈਨਾ ਦੋ ਭਾਗਾਂ ਵਿਚ ਵੰਡੀ ਗਈ ਹੈ । ਇਹ ਸੁਣ ਕੇ ਉਨ੍ਹਾਂ ਨੂੰ ਇਸ ਗੱਲ ਦੀ ਚਿੰਤਾ ਹੋਈ ਕਿ ਸ਼ੇਰ ਸ਼ਾਹ ਕੋਲ ਬਹੁਤ ਥੋੜ੍ਹੀ ਸੈਨਾ ਬਚੀ ਹੋਈ ਹੈ । ਹੋ ਸਕਦਾ ਹੈ ਕਿ ਮੁਗ਼ਲ ਸੈਨਾ ਦੀ ਇਕ ਟੁਕੜੀ ਛੇਤੀ ਹੀ ਚਲ ਕੇ ਸ਼ੇਰ ਸ਼ਾਹ ਉਤੇ ਹਮਲਾ ਕਰ ਦੇਵੇ । ਸ਼ੇਰ ਸ਼ਾਹ ਕੋਲ ਸੈਨਾ ਘੱਟ ਹੈ । ਐਸੀ ਹਾਲਤ ਵਿਚ ਮੁਗ਼ਲਾਂ ਦਾ ਕੋਈ ਵੀ ਹੱਲਾ ਖਤਰਨਾਕ ਹੋ ਸਕਦਾ ਹੈ । ਅਫ਼ਗਾਨ ਸੈਨਾ ਵੀ ਦੋ ਹਿੱਸਿਆਂ ਵਿਚ ਵੰਡੀ ਗਈ । ਇਕ ਟੁੱਕੜੀ ਦੇ ਸੈਨਾਪਤੀ ਖਵਾਸ ਖਾਨ, ਈਸਾਖਾਨ ਅਤੇ ਦੂਸਰੇ ਅਫ਼ਗਾਨ ਸਰਦਾਰ ਸਨ । ਇਨ੍ਹਾਂ ਨੇ ਨਦੀ ਪਾਰ ਕੀਤੀ ਅਤੇ ਜਿਹਲਮ ਦੇ ਕਿਨਾਰੇ-ਕਿਨਾਰੇ ਮੁਲਤਾਨ ਵੱਲ ਵਧੇ । ਅਫ਼ਗਾਨਾਂ ਦੀ ਦੂਜੀ ਸੈਨਾ ਕੁਤੁਬ ਖਾਨ ਆਦਿ ਸਰਦਾਰਾਂ ਦੇ ਨਾਇਕਤਵ ਵਿਚ ਰਹੀ । ਉਹ ਨਦੀ ਦੇ ਇਸ ਤੱਟ ਦੇ ਰਾਹ ਅੱਗੇ ਵਧੀ । ਮੁਗ਼ਲਾਂ ਦੀ ਫ਼ੌਜ ਜੋ ਸਮਰਾਟ ਤੋਂ ਅੱਡ ਹੋ ਕੇ ਕਾਬਲ ਵੱਲ ਜਾ ਰਹੀ ਸੀ, ਖਵਾਸ ਖਾਨ ਵਾਲੀ ਅਫ਼ਗਾਨ ਸੈਨਾ ਸਾਹਮਣੇ ਆ ਗਈ । ਦੋਹਾਂ ਵਿਚ ਇਕ ਵਾਰ ਫਿਰ ਜੰਗ ਹੋਇਆ ਅਤੇ ਮੁਗ਼ਲ ਸੈਨਾ ਮੈਦਾਨ ਛੱਡ ਕੇ ਭੱਜ ਗਈ । ਉਨ੍ਹਾਂ ਦੇ ਝੰਡੇ, ਨਗਾਰੇ ਆਦਿ ਖਵਾਸ ਖਾਨ ਦੇ ਹੱਥ ਆਏ । ਅਫ਼ਗਾਨ ਸੈਨਾ ਉਥੋਂ ਪਰਤ ਆਈ ਅਤੇ ਫਿਰ ਸ਼ੇਰ ਸ਼ਾਹ ਨਾਲ ਮਿਲ ਗਈ ਜੋ ਕੁਝ ਸਮੇਂ ਤੋਂ ਖ਼ੁਸ਼ਾਬ ਵਿਚ ਰੁਕਿਆ ਹੋਇਆ ਸੀ । ਉਦੋਂ ਇਸਮਾਇਲ ਖਾਨ, ਫਾਥ ਖਾਨ ਅਤੇ ਗਾਜੀਖਾਨ ਬਲੂਚੀ ਨਾਮਕ ਸਰਦਾਰ ਉਸ ਦੀ ਸੈਨਾ ਵਿਚ ਸ਼ਾਮਲ ਹੋਏ । ਸ਼ਾਹ ਨੇ ਬਲੂਚੀਆਂ ਨੂੰ ਆਦੇਸ਼ ਦਿੱਤਾ ਕਿ ਆਪਣਿਆਂ ਘੋੜਿਆਂ ਨੂੰ ਗਰਮ ਲੋਹੇ ਨਾਲ ਦਾਗ਼ੋ । ਇਸ ਉਤੇ ਇਸਮਾਇਲ ਖਾਨ ਨੇ ਕਿਹਾ, "ਦੂਸਰੇ ਲੋਕ ਤਾਂ ਆਪਣੇ ਘੋੜਿਆਂ ਨੂੰ ਦਾਗ਼ਣਗੇ ਪਰ ਮੈਂ ਆਪਣੇ ਸਰੀਰ ਨੂੰ ਗਰਮ ਲੋਹੇ ਨਾਲ ਦਾਗ਼ਾਂਗਾ । ਸ਼ੇਰਖਾਨ ਇਹ ਸੁਣ ਕੇ ਬੜਾ ਖ਼ੁਸ਼ ਹੋਇਆ ਅਤੇ ਉਸ ਨੇ ਉਸ ਨੂੰ ਸਿੰਧ ਦਾ ਸੂਬੇਦਾਰ ਨਿਯੁੱਕਤ ਕੀਤਾ । ਰੋਹ ਪ੍ਰਦੇਸ਼ ਦੇ ਸਭ ਕਬੀਲਿਆਂ ਨੇ ਸ਼ੇਰ ਸ਼ਾਹ ਦੀ ਸੇਵਾ ਵਿਚ ਹਾਜ਼ਰ ਹੋ ਕੇ ਉਸ ਦੀ ਅਧੀਨਤਾ ਸਵੀਕਾਰ ਕੀਤੀ । ਪਿਤਾਮਾ ਸ਼ੇਖ਼ ਵਜਾਇਦ ਕਾਤਕਾਪੁਰ ਸਰਵਾਨੀ ਜੋ ਸ਼ੇਖ਼ ਅਹਿਮਦ ਸਰਵਾਨੀ, ਅੱਬਾਸ ਸਰਵਾਨੀ ਦੇ ਵੰਸ਼ ਵਿਚੋਂ ਸੀ, ਜਸਵਾਨ ਵਿਅਕਤੀ ਸਨ । ਕਿਹਾ ਜਾਂਦਾ ਹੈ ਸਾਰੇ ਰੋਹ ਪ੍ਰਦੇਸ਼ ਵਿਚ ਉਸ ਦੀ ਇੱਜ਼ਤ ਸੀ । ਅਨੇਕ ਅਫ਼ਗਾਨ ਉਨ੍ਹਾਂ ਦੇ ਚੇਲੇ ਅਤੇ ਅਨੁਗਾਮੀ ਸਨ । ਉਹ ਐਸ਼ੋ ਆਰਾਮ ਲਈ ਪ੍ਰਸਿੱਧ ਸਨ । ਕਿਸੇ ਵੀ ਅਫ਼ਗਾਨ ਨੂੰ

ਉਨ੍ਹਾਂ ਤੋਂ ਵੱਧ ਇੱਜ਼ਤ ਨਹੀਂ ਮਿਲੀ। ਸਾਰੀ ਅਫ਼ਗਾਨ ਜਾਤੀ ਉਤੇ ਉਨ੍ਹਾਂ ਦੀ ਮਾਨਤਾ ਦੀ ਛਾਪ ਹੈ। ਉਨ੍ਹਾਂ ਦਾ ਸਾਰਾ ਵੰਸ਼ ਅਫ਼ਗਾਨਾਂ ਵਿਚ ਇਕ ਮਹਾਨ ਜਸਵਾਨ ਅਤੇ ਉੱਤਮ ਵੰਸ਼ ਗਿਣਿਆ ਜਾਂਦਾ ਹੈ। ਐਸਿਆਂ ਗੁਣਾਂ ਨਾਲ ਸੁਸ਼ੋਭਿਤ ਸ਼ੇਖ਼ ਬਜਾਇਦ ਖ਼ੁਸ਼ਾਬ ਵਿਚ ਸ਼ੇਰ ਸ਼ਾਹ ਨਾਲ ਭੇਟ ਕਰਨ ਆਏ ਅਤੇ ਉਸ ਨੂੰ ਮਿਲੇ।

ਪਿਛਲੇ ਕਈਆਂ ਸਮਰਾਟਾਂ ਨੇ ਸ਼ੇਖ਼ ਬਜਾਇਦ ਦੇ ਪ੍ਰਤੀ ਆਪਣੀ ਅਟੁੱਟ ਸ਼ਰਧਾ ਅਤੇ ਸਨਮਾਨ ਪ੍ਰਗਟ ਕੀਤਾ ਸੀ। ਸ਼ੇਖ਼ ਨੂੰ ਇਹ ਚਿੰਤਾ ਸੀ ਕਿ ਨਾ ਜਾਣੇ ਸ਼ੇਰ ਸ਼ਾਹ ਸੂਰੀ ਦਾ ਰਵੱਈਆ ਕਿਵੇਂ ਦਾ ਹੋਵੇਗਾ। ਜਦੋਂ ਸ਼ੇਖ਼ ਬਜਾਇਦ ਸ਼ੇਰ ਸ਼ਾਹ ਦੇ ਦਰਬਾਰ ਵਿਚ ਆਇਆ ਤਾਂ ਆਦਰ ਵਿਚ ਉਹ (ਸ਼ਾਹ) ਸਿੰਘਾਸਨ ਤੋਂ ਉਠ ਪਿਆ ਅਤੇ ਅੱਗੇ ਵੱਧ ਕੇ ਸੁਆਗਤ ਕੀਤਾ। ਉਸ ਨੂੰ ਬੜੀ ਖ਼ੁਸ਼ੀ ਹੋਈ। ਸ਼ੇਖ਼ ਨੂੰ ਆਸ਼ਾ ਸੀ ਕਿ ਸ਼ੇਰ ਸ਼ਾਹ ਹੱਥ ਵਧਾ ਕੇ ਉਸ ਦੀ ਇੱਜ਼ਤ ਕਰੇਗਾ ਪਰ ਸ਼ਾਹ ਨੇ ਸ਼ੇਖ਼ ਨੂੰ ਗਲੇ ਲਗਾ ਲਿਆ। ਜਦੋਂ ਸ਼ੇਖ਼ ਵਿਦਾ ਹੋਇਆ ਤਾਂ ਸ਼ਾਹ ਨੇ ਬੜਾ ਮਾਣ ਸਨਮਾਨ ਕੀਤਾ। ਜਦੋਂ ਸ਼ੇਰ ਸ਼ਾਹ ਬੰਗਾਲ ਵੱਲ ਪਰਤਿਆ ਤਾਂ ਉਸ ਨੇ ਸ਼ੇਖ਼ ਨੂੰ ਰੋਹ ਵੱਲ ਜਾਣ ਦੀ ਆਗਿਆ ਦੇ ਦਿੱਤੀ। ਉਸ ਨੂੰ ਇਕ ਲੱਖ ਟੰਕਾ ਨਕਦ, ਬੰਗਾਲ ਦੇ ਰੇਸ਼ਮੀ ਕਪੜ ਅਤੇ ਹਿੰਦੋਸਤਾਨ ਦੀਆਂ ਬਹੁਮੁੱਲੀਆਂ ਵਸਤਾਂ ਭੇਟ ਕੀਤੀਆਂ। ਵਿਦਾ ਹੁੰਦੇ ਸਮੇਂ ਸ਼ੇਖ਼ ਨੇ ਕਿਹਾ, "ਲੰਗਾਹ ਰਾਜਿਆਂ ਦੇ ਸਮੇਂ ਤੋਂ ਹੀ ਬਿਲੂਚੀਆਂ ਨੇ ਮੇਰੇ ਪੁਰਖਿਆ ਦੀ ਮੁਆਫ਼ੀ ਦੀ ਭੂਮੀ ਉਤੇ ਬਲਪੂਰਨ ਅਧਿਕਾਰ ਕਰ ਰਖਿਆ ਹੈ।" ਸ਼ਾਹ ਨੇ ਆਦੇਸ਼ ਦਿੱਤਾ ਕਿ ਇਸਰਾਇਲ ਬਲੋਚ ਨੂੰ ਉਸ ਭੂਮੀ ਦੇ ਬਦਲੇ ਸੱਖਰ ਪ੍ਰਦੇਸ਼ ਦਾ ਨਿੰਦੂਨਾ ਨਾਮਕ ਪਰਗਨਾ ਦੇ ਦਿੱਤਾ ਜਾਏ ਅਤੇ ਬਲੂਚੀਆਂ ਦੁਆਰਾ ਅਧਿਕਾਰਤ ਕੀਤੀ ਗਈ ਕੁਲ ਭੂਮੀ ਦੁਬਾਰਾ ਸ਼ੇਖ਼ ਨੂੰ ਦੇ ਦਿੱਤੀ ਜਾਏ। ਇਸਮਾਈਲ ਸ਼ਾਹ ਦੇ ਆਦੇਸ਼ ਦਾ ਉਲੰਘਣ ਨਹੀਂ ਕਰ ਸਕਦਾ ਸੀ। ਇਸ ਕਰਕੇ ਉਸ ਨੇ ਸੱਖਰ ਅਤੇ ਨਿੰਦੂਨਾ ਨਾਮਕ ਪਰਗਨੇ ਲੈਣੇ ਸਵੀਕਾਰ ਕਰਕੇ ਸ਼ੇਖ਼ ਬਜਾਇਦ ਨੂੰ ਉਸ ਦੇ ਪੁਰਖਿਆਂ ਦੀ ਭੂਮੀ ਫਿਰ ਦੇ ਦਿੱਤੀ। ਜਿਸ ਵੇਲੇ ਸ਼ਾਹ ਨੇ ਉਜੈਨ ਤੇ ਸਾਰੰਗਪੁਰ ਉਤੇ ਹਮਲਾ ਕੀਤਾ ਸੀ ਉਸ ਵੇਲੇ ਸ਼ੇਖ਼ ਬਜਾਇਦ ਉਸ ਨੂੰ ਦੂਸਰੀ ਵਾਰ ਮਿਲਿਆ ਸੀ। ਸ਼ੇਰ ਸ਼ਾਹ ਨੇ ਸ਼ੇਖ਼ ਨੂੰ ਬਟਨੂਰ ਪਰਗਨੇ ਵਿਚ ਦੋ ਹਜ਼ਾਰ ਵਿਘਾ ਭੂਮੀ ਦਿੱਤੀ। ਇਹ ਭੂਮੀ ਸ਼ੇਖ਼ ਦੇ ਪੁਰਖਿਆਂ ਦੀ ਸੀ। ਉਸ ਨੇ ਇਹ ਵੀ ਭਰੋਸਾ ਦੁਆਇਆ ਕਿ ਸ਼ੇਖ਼ ਜਦੋਂ ਕਦੇ ਸ਼ੇਰ ਸ਼ਾਹ ਨੂੰ ਮਿਲਣ ਆਏਗਾ ਉਦੋਂ ਉਸ ਨੂੰ ਇਕ ਲੱਖ ਟੰਕਾ ਦਿੱਤਾ ਜਾਵੇਗਾ। ਉਸ ਨੇ ਇਹ ਵੀ ਕੌਲ ਦਿੱਤਾ ਕਿ ਕਾਲਿੰਜਰ ਦੀ ਜਿੱਤ ਪਿਛੋਂ ਸ਼ੇਖ਼ ਨੂੰ ਬਲੂਚੀਆਂ ਦੇ ਦੇਸ਼ ਦੇ ਸਿੰਧ ਅਤੇ ਮੁਲਤਾਨ ਦਾ ਪਰਗਨਾ ਵੀ ਦੇ ਦਿਤਾ ਜਾਏਗਾ।

ਸ਼ੇਖ਼ ਬਜਾਇਦ ਦੀ ਮੌਤ ਪਿਛੋਂ ਉਸ ਦੇ ਪੁੱਤਰ ਅਲੀ ਰੋਹ ਪ੍ਰਦੇਸ਼ ਦੇ ਉਨ੍ਹਾਂ ਭੂਮੀ ਭਾਗਾਂ ਦੇ ਮਾਲਕ ਬਣੇ। ਉਹ ਵੀ ਇਸਲਾਮ ਖਾਨ ਨਾਲ ਭੇਟ ਕਰਨ ਗਏ ਤੇ ਇਸਲਾਮ ਖਾਨ ਨੇ ਉਨ੍ਹਾਂ ਪ੍ਰਤੀ ਖ਼ਾਸ ਆਦਰ ਭਾਵ ਦਿਖਾਇਆ। ਉਸ ਨੇ ਸ਼ੇਖ਼ ਅਲੀ ਨੂੰ ਆਪਣੇ ਪੂਰਵਜਾਂ ਦੀ ਭੂਮੀ ਦਾ ਸੁਆਮੀ ਮੰਨ ਲਿਆ। ਸਮਰਾਟ ਅਕਬਰ ਦੇ ਰਾਜ ਵਿਚ ਇਹ ਭੂਮੀ ਸ਼ੇਖ਼ ਅਲੀ ਦੇ ਪੁੱਤਰ ਅੱਬਾਸ ਸਰਵਾਨੀ ਨੂੰ ਮਿਲੀ। ਇਲਾਹੀ ਸੰਨ 24

ਵਿਚ (ਹਿਜਰੀ 987) ਸਮਰਾਟ ਨੇ ਹੁਕਮ ਦਿੱਤਾ ਕਿ ਅੱਬਾਸ ਨੂੰ 500 ਸਵਾਰਾਂ ਦਾ ਮਨਸਬਦਾਰ ਬਣਾ ਦਿੱਤਾ ਗਿਆ ਹੈ। ਸਮਰਾਟ ਨੇ ਅੱਬਾਸ ਨੂੰ ਸੱਦਿਆ। ਉਸ ਦੇ ਦਰਬਾਰ ਵਿਚ ਪੁੱਜਣ ਉਤੇ ਕਾਜ਼ੀ ਅਲੀ ਨੇ ਉਸ ਦਾ ਠੀਕ ਪ੍ਰੀਚੈ ਨਹੀਂ ਦਿੱਤਾ। ਉਸ ਨੇ ਉਨ੍ਹਾਂ ਦੀ ਬੁਰਾਈ ਕਰਦੇ ਕਿਹਾ, "ਸ਼ੇਖ਼ ਅਬਦੁਲ ਨਬੀ ਨੇ ਦੋ ਹਜ਼ਾਰ ਵਿਘਾ ਭੂਮੀ ਦੋ ਅਫ਼ਗ਼ਾਨਾਂ ਨੂੰ ਦੇ ਦਿੱਤੀ ਹੈ।" ਉਸ ਉਤੇ ਸਰਵਰ ਖਾਨਦਾਨ ਕੋਲੋਂ ਸਾਰੀ ਭੂਮੀ (ਮਦਦ ਮਾਸ਼) ਖੋਹ ਲਈ ਗਈ।

# 9. ਨਿਰੰਤਰ ਸਫ਼ਲਤਾ

ਰੋਹ ਦੇਸ਼ ਤੋਂ ਆਉਣ ਵਾਲੇ ਆਪਣੇ ਅਨੇਕ ਰਿਸ਼ਤੇਦਾਰਾਂ ਨੂੰ ਸ਼ੇਰ ਸ਼ਾਹ ਨੇ ਆਸ਼ਾ ਤੋਂ ਵੱਧ ਧਨ ਤੇ ਜਾਇਦਾਦ ਦਿੱਤੀ। ਸਾਰੰਗ ਧੱਕਰ ਨੇ ਸ਼ਾਹ ਦੀ ਸੇਵਾ ਵਿਚ ਆ ਕੇ ਅਧੀਨਤਾ ਨਾ ਮੰਨੀ। ਸ਼ਾਹ ਨੇ ਆਪਣੀ ਸਾਰੀ ਫ਼ੌਜ ਲੈ ਕੇ ਉਸ ਦੇ ਵਿਰੁੱਧ ਹਮਲਾ ਕਰ ਦਿੱਤਾ ਉਸ ਨੇ ਪਦਮਾ ਅਤੇ ਗਰਜਕ ਦੀਆਂ ਸਾਰੀਆਂ ਪਹਾੜੀਆਂ ਵਿਚ ਹੋ ਕੇ ਯਾਤਰਾ ਕੀਤੀ ਕਿਉਂਕਿ ਉਹ ਇਕ ਐਸਾ ਉਚਿਤ ਥਾਂ ਲੱਭਣਾ ਚਾਹੁੰਦਾ ਸੀ ਜਿਥੇ ਇਕ ਪੱਕਾ ਕਿਲ੍ਹਾ ਬਣਾਇਆ ਜਾ ਸਕੇ। ਉਸ ਕਿਲ੍ਹੇ ਵਿਚ ਆਪਣੀਆਂ ਕੁਝ ਸੈਨਿਕ ਟੁਕੜੀਆਂ ਰੱਖ ਕੇ ਧੱਕਰਾਂ ਨੂੰ ਪੂਰੀ ਤਰ੍ਹਾਂ ਲੈਸ ਕਰਨ ਦੀ ਉਸ ਦੀ ਯੋਜਨਾ ਸੀ। ਇਸੇ ਕਿਲ੍ਹੇ ਤੋਂ ਉਹ ਕਾਬਲ ਦੇ ਰਾਹ ਨੂੰ ਵੀ ਨਿਯੰਤਰਤ ਕਰਨਾ ਚਾਹੁੰਦਾ ਸੀ। ਇਸ ਵਾਸਤੇ ਉਸ ਨੇ ਰੋਹਤਾਸ ਨਾਮਕ ਥਾਂ ਨੂੰ ਚੁਣ ਕੇ ਉਥੇ ਇਕ ਪੱਕਾ ਕਿਲ੍ਹਾ ਬਣਵਾਇਆ ਅਤੇ ਉਥੋਂ ਧੱਕਰਾਂ ਦੇ ਦੇਸ਼ ਨੂੰ ਉਜਾੜਨਾ ਸ਼ੁਰੂ ਕੀਤਾ। ਉਸ ਨੇ ਅਨੇਕ ਧੱਕਰਾਂ ਨੂੰ ਬੰਦੀ ਬਣਾ ਲਿਆ ਅਤੇ ਸਾਰੰਗ ਧੱਕਰ ਦੀ ਕੁੜੀ ਨੂੰ ਫੜ ਕੇ ਖਵਾਸ ਖਾਨ ਨੂੰ ਦੇ ਦਿੱਤਾ।

ਇਸੇ ਦੌਰਾਨ ਬੰਗਾਲ ਤੋਂ ਇਹ ਸਮਾਚਾਰ ਮਿਲਿਆ ਕਿ ਬੰਗਾਲ ਦੇ ਸੂਬੇਦਾਰ ਖਿਜਰਖਾਨ ਬੈਰਕ ਨੇ ਬੰਗਾਲ ਦੇ ਸਵਰਗੀ ਰਾਜਾ ਸੁਲਤਾਨ ਮਹਿਮੂਦ ਦੀ ਧੀ ਨਾਲ ਵਿਆਹ ਕਰ ਲਿਆ ਹੈ। ਉਸ ਨੇ ਪੁਰਾਣਿਆਂ ਰਾਜਿਆਂ ਦੇ ਢੰਗ ਨਾਲੋਂ 'ਤੁੱਕੀ' ਅਰਥਾਤ ਉਚ-ਆਸਨ 'ਤੇ ਬਹਿਣ ਦਾ ਵੀ ਸਾਹਸ ਕੀਤਾ। ਸ਼ੇਰ ਸ਼ਾਹ ਉਸ ਦੇ ਇਸ ਆਚਰਣ ਤੋਂ ਬਹੁਤ ਗੁੱਸੇ ਵਿਚ ਆਇਆ। ਇਸ ਨੀਚ ਕਰਮ ਦਾ ਉਚਿਤ ਦੰਡ ਦੇਣ ਲਈ ਸ਼ੇਰ ਸ਼ਾਹ ਨੇ ਖ਼ੁਦ ਮਾਰਚ 1541 ਈ. ਨੂੰ ਬੰਗਾਲ ਵੱਲ ਕੂਚ ਕੀਤਾ ਅਤੇ ਹੈਵਤਖਾਨ ਨਿਆਜੀ, ਖਵਾਸ ਖਾਨ, ਈਸਾਖਾਨ ਨਿਆਜੀ, ਹਬੀਬ ਖਾਨ, ਰਾਏ ਹੁਸੈਨ ਜਲਵਾਨੀ ਨੂੰ ਇਕ ਵੱਡੀ ਫ਼ੌਜ ਨਾਲ ਰੋਹਤਾਸ ਦੇ ਕਿਲ੍ਹੇ ਵਿਚ ਛੱਡ ਦਿੱਤਾ। ਸ਼ਾਹ ਦੇ ਬੰਗਾਲ ਪੁੱਜਣ ਉਤੇ ਖਿਜ਼ਰਖਾਨ ਬੈਰਕ ਸੁਆਗਤ ਲਈ ਅੱਗੇ ਆਇਆ ਅਤੇ ਸ਼ਾਹੀ ਢੰਗ ਨਾਲ ਮਾਣ ਸਤਿਕਾਰ ਕੀਤਾ ਪ੍ਰੰਤੂ ਇਸ ਕੰਮ ਨਾਲ ਸ਼ਾਹ ਦਾ ਗੁੱਸਾ ਠੰਡਾ ਨਾ ਹੋਇਆ ਤੇ ਉਸ ਨੇ ਕਿਹਾ, "ਮੇਰੀ ਆਗਿਆ ਬਗ਼ੈਰ ਤੁਸਾਂ ਸੁਲਤਾਨ ਮਹਿਮੂਦ

ਦੀ ਧੀ ਨਾਲ ਵਿਆਹ ਕਿਵੇਂ ਕੀਤਾ ਅਤੇ ਰਾਜਿਆਂ ਦੀ 'ਡੋਕੀ' ਉਤੇ ਬਹਿ ਕੇ ਮੇਰੀ ਆਗਿਆ ਦਾ ਉਲੰਘਣ ਕਿਉਂ ਕੀਤਾ ਹੈ ? ਰਾਜ ਦੇ ਕਿਸੇ ਵੀ ਸਰਦਾਰ ਲਈ ਇਹ ਉਚਿੱਤ ਨਹੀਂ ਹੈ ਕਿ ਉਹ ਮੇਰੀ ਆਗਿਆ ਬਗ਼ੈਰ ਇਸ ਤਰ੍ਹਾਂ ਦਾ ਵਿਵਹਾਰ ਕਰੇ ।" ਖਿਜ਼ਰ ਖਾਨ ਦੇ ਮੁਆਫ਼ੀ ਮੰਗਣ ਤੇ ਵੀ ਸ਼ੇਰ ਸ਼ਾਹ ਨੇ ਉਸ ਨੂੰ ਸਖ਼ਤ ਦੰਡ ਦੇਣ ਅਤੇ ਬੰਦੀ ਬਣਾਉਣ ਦਾ ਹੁਕਮ ਦਿੱਤਾ ਜਿਸ ਨਾਲ ਰਾਜ ਦਾ ਕੋਈ ਵੀ ਸਰਦਾਰ ਇਸ ਤਰ੍ਹਾਂ ਅੱਗੇ ਨਾ ਕਰੇ । ਉਸ ਨੇ ਬੰਗਾਲ ਦਾ ਰਾਜ ਕਈਆਂ ਸੂਬਿਆਂ ਵਿਚ ਵੰਡ ਦਿੱਤਾ ਅਤੇ ਕਾਜ਼ੀ ਫ਼ਜ਼ੀਲਤ ਨੂੰ ਜੋ 'ਕਾਜ਼ੀ ਫ਼ਜ਼ੀਹਤ' ਦੇ ਨਾਂ ਨਾਲ ਵੱਧ ਪ੍ਰਸਿੱਧ ਸੀ, ਉਥੋਂ ਦਾ ਅਮੀਰ ਬਣਾ ਦਿੱਤਾ । ਬੰਗਾਲ ਦੀ ਇਹ ਵਿਵਸਥਾ ਕਰਨ ਪਿਛੋਂ ਉਹ ਆਗਰੇ ਪਰਤ ਆਇਆ ।

ਸ਼ੇਰਖਾਨ ਦੇ ਆਗਰੇ ਮੁੜਨ ਉਤੇ ਉਸ ਨੂੰ ਸ਼ੁਜਾਅਤ ਖਾਨ ਦਾ ਖ਼ੱਤ ਮਿਲਿਆ । ਇਸ ਖ਼ੱਤ ਵਿਚ ਸ਼ੁਜਾਅਤ ਨੇ ਉਨ੍ਹਾਂ ਸ਼ਰਤਾਂ ਦਾ ਜ਼ਿਕਰ ਕੀਤਾ ਸੀ ਜਿਨ੍ਹਾਂ ਅਨੁਸਾਰ ਮੁਹੰਮਦ ਕਾਸਿਮ ਦੁਆਰਾ ਗਵਾਲੀਅਰ ਦੇ ਕਿਲ੍ਹੇ ਨੂੰ ਦੇਣਾ ਸੀ । ਇਸ ਦੇ ਅਨੁਸਾਰ ਅਫ਼ਗ਼ਾਨਾਂ ਨੂੰ ਕਿਲ੍ਹੇ ਵਿਚ ਜਾਣ ਦੀ ਆਗਿਆ ਦੇ ਦਿੱਤੀ ਗਈ ਸੀ । ਮੁਗ਼ਲਾਂ ਲਈ ਵੀ ਸ਼ਾਹ ਦੇ ਖੇਮੇ ਤੱਕ ਪਹੁੰਚਣ ਦੀ ਆਗਿਆ ਮੰਗੀ ਗਈ ਸੀ । ਸ਼ਾਹ ਦੇ ਗਵਾਲੀਅਰ ਪੁੱਜਣ ਉਤੇ ਮੁਹੰਮਦ ਕਾਸਿਮ ਨੂੰ ਉਸ ਦੀ ਸੇਵਾ ਵਿਚ ਪੇਸ਼ ਕਰਨਾ ਸੀ ਅਤੇ ਉਦੋਂ ਉਹ ਸ਼ੇਰ ਸ਼ਾਹ ਦੇ ਸੂਬੇਦਾਰਾਂ ਨੂੰ ਗਵਾਲੀਅਰ ਦਾ ਕਿਲ੍ਹਾ ਸਮਰਪਿਤ ਕਰ ਦਿੰਦਾ । ਸ਼ੇਰ ਸ਼ਾਹ ਨੇ ਇਨ੍ਹਾਂ ਸ਼ਰਤਾਂ ਤੇ ਤਸੱਲੀ ਪ੍ਰਗਟ ਕਰਕੇ ਆਪਣੇ ਸੈਨਾਪਤੀਆਂ ਨੂੰ ਹੁਕਮ ਦਿੱਤਾ ਕਿ ਹੁਣ ਅਫ਼ਗਾਨ ਫ਼ੌਜਾਂ ਗਵਾਲੀਅਰ ਦੇ ਰਸਤੇ ਮਾਂਡੂ ਵਲ ਤੁਰਨਗੀਆਂ । ਗੁਜਰਾਤ ਤੇ ਮਾਂਡੂ ਪ੍ਰਦੇਸ਼ ਦਿਆਂ ਰਾਜਿਆਂ ਨੇ ਜਿਵੇਂ ਪਹਿਲਾਂ ਕਿਹਾ ਗਿਆ ਹੈ ਸ਼ੇਰ ਸ਼ਾਹ ਦੇ ਪੁੱਤਰ ਕੁਤੁਬ ਖਾਨ ਦੀ ਮਦਦ ਨਹੀਂ ਕੀਤੀ ਸੀ ਅਤੇ ਉਸ ਸਮੇਂ ਯੁੱਧ ਵਿਚ ਹਾਰ ਕੇ ਉਸ ਦੀ ਮੌਤ ਹੋ ਗਈ ਸੀ । ਸ਼ੇਰ ਸ਼ਾਹ ਉਨ੍ਹਾਂ ਰਾਜਿਆਂ ਤੋਂ ਬਦਲਾ ਲੈਣ ਲਈ ਠੀਕ ਸਮਾਂ ਲੱਭ ਰਿਹਾ ਸੀ । ਇਹ ਇਕ ਐਸਾ ਸਮਾਂ ਸੀ ਕਿ ਉਹ ਗਵਾਲੀਅਰ ਤੇ ਕਬਜ਼ਾ ਕਰਕੇ ਇਨ੍ਹਾਂ ਰਾਜਿਆਂ ਕੋਲੋਂ ਵੀ ਬਦਲਾ ਲੈ ਸਕਦਾ ਸੀ । ਉਸ ਸਮੇਂ ਮਾਂਡੂ ਪ੍ਰਦੇਸ਼ ਵਿਚ ਕਈ ਰਾਜੇ ਰਾਜ ਕਰ ਰਹੇ ਸਨ । ਸ਼ੱਧਾਬਾਦ ਅਰਥਾਤ ਮਾਂਡੂ ਦੇ ਕਿਲ੍ਹੇ, ਉਜੈਨ, ਸਾਰੰਗਪੁਰ ਤੇ ਰਣਥੰਮਭੋਰ ਉਤੇ ਮੱਲੂ ਖਾਨ ਦਾ ਰਾਜ ਸੀ । ਇਸ ਮੱਲੂ ਖਾਨ ਨੇ ਕਾਦਰ ਸ਼ਾਹ ਦੀ ਉਪਾਧੀ ਧਾਰਨ ਕੀਤੀ ਹੋਈ ਸੀ । ਦੇਵਾਸ ਅਤੇ ਮੀਂਡੀਆ ਵਿਚ ਸਿਕੰਦਰ ਖਾਨ ਮੀਆਂ ਦਾ ਸ਼ਾਸਨ ਸੀ । ਚੰਦੇਰੀ ਤੇ ਰਾਏਸੇਨ ਵਿਚ ਭੂਪੱਤਸ਼ਾਹ ਦੇ ਪੁੱਤਰ ਰਾਜਾ ਪ੍ਰਤਾਪ ਸ਼ਾਹ ਦਾ ਰਾਜ ਸੀ । ਉਸ ਸਮੇਂ ਪ੍ਰਤਾਪ ਸ਼ਾਹ ਨਾਬਾਲਗ ਸੀ ਅਤੇ ਉਸ ਦਾ ਮੰਤਰੀ ਭਈਆ ਪੂਰਨਮੱਲ ਹੀ ਰਾਜ ਦਾ ਸਾਰਾ ਕੰਮ ਕਰਦਾ ਸੀ । ਭੂਪਾਲ ਉਤੇ (ਜਿਸ ਵਿਚ ਬੀਜਾਗੜ੍ਹ ਤੇ ਤਮਹਾ ਪ੍ਰਦੇਸ਼ ਵੀ ਸ਼ਾਮਲ ਸਨ) ਮਹੇਸ਼ਵਰ ਦਾ ਰਾਜ ਸੀ । ਜਦੋਂ ਸ਼ੇਰ ਸ਼ਾਹ ਗਵਾਲੀਅਰ ਪੁੱਜਾ[1] ਤਾਂ ਹਮਾਯੂੰ ਦਾ ਇਕ ਸਰਦਾਰ

1. ਤਾਰੀਖੇ ਖਾਨ ਜਹਾਨ (ਪੰਨਾ 178) ਅਨੁਸਾਰ ਸ਼ੇਰ ਸ਼ਾਹ ਨੇ ਹਿਜਰੀ ਸੰਨ 949 ਵਿਚ ਗਵਾਲੀਅਰ ਅਤੇ ਮਾਲਵਾ ਵਲ ਕੂਚ ਕੀਤਾ ।

ਮੁਹੰਮਦ ਕਾਸਿਮ (ਜੋ ਕਿਲ੍ਹੇ ਦਾ ਮਾਲਕ ਸੀ) ਕਿਲ੍ਹੇ ਵਿਚੋਂ ਬਾਹਰ ਆਇਆ ਅਤੇ ਉਸ ਨੇ ਸ਼ੇਰ ਸ਼ਾਹ ਪ੍ਰਤੀ ਆਦਰ ਭਾਵ ਦਿਖਾਇਆ। ਉਸ ਨੇ ਆਪਣੇ ਪਹਿਲੇ ਕੌਲਾਂ ਦੇ ਅਨੁਸਾਰ ਕਿਲ੍ਹੇ, ਸ਼ਾਹੀ ਸੂਬੇਦਾਰਾਂ ਨੂੰ ਦੇ ਦਿੱਤਾ। ਜਦੋਂ ਸ਼ੇਰ ਸ਼ਾਹ ਗਾਗਰੌਨ ਪੁੱਜਾ ਤਾਂ ਸ਼ੁਜਾਅਤ ਖਾਨ ਨੇ ਗਵਾਲੀਅਰ ਦੇ ਰਾਜੇ ਰਾਮਸ਼ਾਹ ਨੂੰ ਆਦੇਸ਼ ਦਿਤਾ ਕਿ ਰਾਏਸੇਨ ਦੇ ਭਈਆ ਪੂਰਣ ਮੱਲ ਨੂੰ ਸ਼ਾਹ ਦੀ ਸੇਵਾ ਵਿਚ ਲੈ ਆਓ। ਪੂਰਣ ਮੱਲ ਨੇ ਰਾਮਸ਼ਾਹ ਨੂੰ ਇਹ ਸੁਨੇਹਾ ਘੱਲਿਆ ਕਿ ਮੈਂ ਸ਼ੁਜਾਅਤ ਖਾਨ ਦੇ ਇਥੇ ਆਉਣ ਉਤੇ ਹੀ ਉਸ ਨਾਲ ਸ਼ੇਰ ਸ਼ਾਹ ਦੇ ਦਰਬਾਰ ਵਿਚ ਜਾ ਸਕਦਾ ਹਾਂ। ਇਸ ਮੁਤਾਬਿਕ ਸ਼ੁਜਾਅਤ ਖਾਨ ਖ਼ੁਦ ਰਾਏਸੇਨ ਗਿਆ ਅਤੇ ਪੂਰਣ ਮੱਲ ਨੂੰ ਸ਼ੇਰ ਸ਼ਾਹ ਦੀ ਸੇਵਾ ਵਿਚ ਲੈ ਆਇਆ। ਪੂਰਣ ਮੱਲ ਦੇ ਰਾਏਸੇਨ ਤੋਂ ਚਲਦਿਆਂ ਉਸ ਦੀ ਪਤਨੀ ਰਤਨਾਵਲੀ ਨੇ (ਜਿਸ ਨੂੰ ਪੂਰਣ ਮੱਲ ਬੜਾ ਪਿਆਰ ਕਰਦਾ ਸੀ) ਸ਼ੁਜਾਅਤ ਖਾਨ ਕੋਲ ਇਹ ਸੰਦੇਸ਼ ਭਿਜਵਾਇਆ, "ਜਦੋਂ ਤੱਕ ਮੇਰਾ ਪਤੀ ਵਾਪਸ ਨਹੀਂ ਆਏਗਾ ਉਦੋਂ ਤੱਕ ਮੈਂ ਕਿਲ੍ਹੇ ਦੇ ਝਰੋਖੇ ਵਿਚ ਬੈਠੀ ਉਨ੍ਹਾਂ ਦੀ ਰਾਹ ਤੱਕਦੀ ਰਹਾਂਗੀ।" ਸ਼ੁਜਾਅਤ ਖਾਨ ਨੇ ਉਸ ਨੂੰ ਅਖਵਾ ਘੱਲਿਆ ਕਿ ਆਪ ਨੂੰ ਖ਼ੁਸ਼ ਰਹਿਣਾ ਚਾਹੀਦਾ ਹੈ ਕਿਉਂਕਿ ਪੂਰਣ ਮੱਲ ਕਲ੍ਹ ਆ ਜਾਣਗੇ। ਸ਼ੁਜਾਅਤ ਖਾਨ ਨੇ ਪੂਰਣ ਮੱਲ ਨੂੰ ਛੇ ਹਜ਼ਾਰ ਘੋੜਸਵਾਰਾਂ ਸਹਿਤ ਸ਼ੇਰਖਾਨ ਦੇ ਦਰਬਾਰ ਵਿਚ ਪੇਸ਼ ਕੀਤਾ। ਉਨ੍ਹਾਂ ਘੋੜਸਵਾਰਾਂ ਵਿਚ ਕੋਈ 40 ਤੋਂ ਵੱਧ ਦੀ ਉਮਰ ਵਾਲਾ ਨਹੀਂ ਸੀ। ਸ਼ਾਹ ਇਸ ਤੋਂ ਬੜਾ ਖ਼ੁਸ਼ ਹੋਇਆ ਅਤੇ ਉਸ ਨੇ ਪੂਰਣ ਮੱਲ ਨੂੰ ਸੌ ਘੋੜੇ, 100 ਬਹੁਮੁਲੇ ਕਪੜੇ ਦੇ ਕੇ ਵਿਦਾ ਕੀਤਾ। ਉਸ ਨੇ ਉਸੇ ਦਿਨ ਹੀ ਮੁੜ ਜਾਣ ਦੀ ਆਗਿਆ ਦੇ ਦਿੱਤੀ। ਭਈਆ ਪੂਰਣ ਮੱਲ ਤਾਂ ਰਾਏਸੇਨ ਚਲਾ ਗਿਆ ਪਰ ਉਹ ਸ਼ਾਹ ਦੀ ਸੇਵਾ ਵਿਚ ਆਪਣੇ ਛੋਟੇ ਭਰਾ ਚਤੁਰਭੁਜ ਨੂੰ ਛੱਡ ਗਿਆ।

ਜਦੋਂ ਸ਼ੇਰ ਸ਼ਾਹ ਸਾਰੰਗਪੁਰ ਪੁੱਜਾ ਤਾਂ ਮੱਲੂ ਖਾਨ ਦਾ ਪ੍ਰਤੀਨਿਧੀ ਉਸ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਸਵਾਮੀ ਭਗਤੀ ਪ੍ਰਗਟ ਕੀਤੀ। ਉਸ ਨੇ ਇਹ ਸੂਚਿਤ ਕੀਤਾ ਕਿ ਮੱਲੂ ਖਾਨ ਖ਼ੁਦ ਆਪ ਦੀ ਸੇਵਾ ਵਿਚ ਆ ਰਿਹਾ ਹੈ। ਇਹ ਖ਼ਬਰ ਸੁਣ ਕੇ ਸ਼ਾਹ ਨੇ ਸ਼ੁਜਾਅਤ ਖਾਨ ਨੂੰ ਹੁਕਮ ਦਿੱਤਾ ਕਿ ਅੱਗੇ ਜਾ ਕੇ ਮੱਲੂ ਖਾਨ ਦਾ ਸੁਆਗਤ ਕਰੋ। ਸ਼ੁਜਾਅਤ ਖਾਨ ਦੇ ਜਾਣ ਉਤੇ ਸ਼ਾਹ ਆਪਣੇ ਖੇਮੇ ਵਿਚੋਂ ਬਾਹਰ ਨਿਕਲ ਆਇਆ। ਉਸ ਨੇ ਬਾਹਰ ਦਰਬਾਰ ਕੀਤਾ ਅਤੇ ਸਭ ਸੈਨਾਪਤੀਆਂ ਨੂੰ ਉਚਿੱਤ ਆਸਣ ਉਤੇ ਬਿਠਾਇਆ। ਸ਼ੁਜਾਅਤ ਖਾਨ ਮੱਲੂ ਖਾਨ ਨੂੰ ਲੈ ਕੇ ਦਰਬਾਰ ਵਿਚ ਆਇਆ ਅਤੇ ਸ਼ੇਰ ਸ਼ਾਹ ਨੇ ਪੁੱਛਿਆ ਕਿ ਮੱਲੂ ਖਾਨ ਦੇ ਖੇਮੇ ਕਿਥੇ ਲਵਾਏ ਹਨ ? ਇਸ ਗੱਲ ਨੂੰ ਸੁਣ ਕੇ ਮੱਲੂ ਖਾਨ ਨੇ ਕਿਹਾ, "ਆਪ ਜੀ ਦੀ ਸੇਵਾ ਵਿਚ ਮੈਂ 'ਕੱਲਾ ਹੀ ਆਇਆ ਹਾਂ। ਹੁਣ ਮੇਰਾ ਕੋਈ ਖੇਮਾ ਨਹੀਂ ਹੈ। ਮੇਰਾ ਇਕ ਥਾਂ ਤੁਹਾਡੇ ਦਰਬਾਰ ਵਿਚ ਹੀ ਹੈ। ਮੇਰੀ ਇਹ ਅਰਜ਼ ਹੈ ਕਿ ਮੈਨੂੰ ਇਥੇ ਕੁਝ ਸੇਵਾ ਦਾ ਕੰਮ ਦਿੱਤਾ ਜਾਵੇ। ਮੈਂ ਆਪਣੇ ਲਈ ਝਾੜੂ ਦੇਣ ਦਾ ਕੰਮ ਚੁਣਿਆ ਹੈ।" ਸ਼ੁਜਾਅਤ ਖਾਨ ਨੇ ਕਿਹਾ ਕਿ ਮੱਲੂ ਖਾਨ ਆਪਣੇ ਨਾਲ 20 ਘੋੜਸਵਾਰ ਲੈ ਆਇਆ ਹੈ। ਅਤੇ ਇਸ ਉਤੇ ਸ਼ੇਰ ਸ਼ਾਹ ਨੇ ਹੁਕਮ ਦਿੱਤਾ ਕਿ ਇਸ ਨੂੰ ਲਾਲ ਰੰਗ ਦਾ ਖੇਮਾ, ਬਹੁਮੁੱਲੀ ਸੇਜ, ਇਕ

ਵੀਤਾਨ, ਅਤੇ ਹੋਰ ਸਹੂਲਤਾਂ ਦਿੱਤੀਆਂ ਜਾਣ। ਸ਼ਾਹੀ ਢੰਗ ਨਾਲ ਇਸ ਦਾ ਆਦਰ ਕੀਤਾ ਜਾਣਾ ਚਾਹੀਦਾ ਹੈ। ਜਦੋਂ ਸ਼ੇਰ ਸ਼ਾਹ ਨੇ ਸਾਰੰਗਪੁਰ ਤੋਂ ਚਾਲੇ ਪਾਏ ਤਾਂ ਉਸ ਨੇ ਆਪਣੀ ਸਾਰੀ ਸੈਨਾ ਮੱਲੂ ਖਾਨ ਨੂੰ ਦਿਖਾਈ। ਮੱਲੂ ਖਾਨ ਸੈਨਾ ਨੂੰ ਦੇਖ ਕੇ ਹੈਰਾਨ ਰਹਿ ਗਿਆ ਕਿਉਂਕਿ ਉਸ ਨੇ ਐਸੀ ਸੈਨਾ ਪਹਿਲਾਂ ਕਦੀ ਨਹੀਂ ਦੇਖੀ ਸੀ। 'ਵਾਕਿਆਤ ਮੁਸ਼ਤਕੀ' ਤਥਾ 'ਤਾਰੀਖੇ ਦਾਊਦੀ' ਨੇ ਸ਼ਾਹ ਦੀ ਇਸ ਸੈਨਿਕ ਵਿਵਸਥਾ ਦਾ ਬੜਾ ਸੁੰਦਰ ਵਰਣਨ ਕੀਤਾ ਹੈ। ਜਿਉਂ ਹੀ ਸਾਰੀ ਸੈਨਾ ਨੂੰ ਸ਼ਾਹ ਦਾ ਛੱਤਰ ਦਿਖਾਈ ਦਿੱਤਾ ਸੈਨਾ ਦੀ ਇਕ ਟੁਕੜੀ ਦੌੜ ਕੇ ਸਾਹਮਣੇ ਆਈ। ਸਾਰਿਆਂ ਸੈਨਿਕਾਂ ਨੇ ਤਲਵਾਰਾਂ ਕੱਢੀਆਂ ਅਤੇ ਘੋੜਿਆਂ ਤੋਂ ਉਤਰ ਕੇ ਸੁਆਮੀ ਪ੍ਰਤੀ ਆਦਰ ਭਾਵ ਦਿਖਾਇਆ। ਯੁੱਧ ਦੇ ਆਰੰਭਕ ਦਿਨਾਂ ਵਿਚ ਵੀ ਉਸ ਦੀ ਸੈਨਾ ਇਵੇਂ ਹੀ ਸਨਮਾਨ ਪ੍ਰਗਟ ਕਰਿਆ ਕਰਦੀ ਸੀ। ਹਰੇਕ ਸੈਨਿਕ ਟੁਕੜੀ ਨੇ ਇਸੇ ਪ੍ਰਕਾਰ ਸਮਰਾਟ ਦੇ ਸਾਹਮਣੇ ਆ ਕੇ ਸਨਮਾਨ ਪ੍ਰਗਟ ਕੀਤਾ ਸੀ। ਇਸ ਦ੍ਰਿਸ਼ ਨੂੰ ਦੇਖ ਕੇ ਮੱਲੂ ਖਾਨ ਹੈਰਾਨ ਹੋ ਗਿਆ ਸੀ। ਸਾਰੰਗਪੁਰ ਅਤੇ ਉਜੈਨ ਦੇ ਵਿਚਕਾਰ ਇਕ ਦਿਨ ਸ਼ੇਰ ਸ਼ਾਹ ਤੇ ਮੱਲੂ ਖਾਨ ਨਾਲ ਨਾਲ ਯਾਤਰਾ ਕਰ ਰਹੇ ਸਨ। ਸ਼ੇਰ ਸ਼ਾਹ ਨੇ ਉਸ ਸਮੇਂ ਜੀਵਨ ਦੀ ਇਕ ਘਟਨਾ ਸੁਣਾਈ। ਉਸ ਨੇ ਕਿਹਾ ਕਿ, "ਆਪਣੇ ਜੀਵਨ ਦੇ ਮੁੱਢਲਿਆਂ ਸਾਲਾਂ ਵਿਚ ਮੈਂ ਸਖ਼ਤ ਮਿਹਨਤ ਕਰਦਾ ਰਿਹਾ ਹਾਂ। ਉਨ੍ਹਾਂ ਦਿਨਾਂ ਵਿਚ ਮੈਂ ਹਰ ਰੋਜ਼ ਧਨੁਸ਼ ਬਾਣ ਲੈ ਕੇ 15 ਕੋਹ ਤੱਕ ਪੈਦਲ ਹੀ ਸ਼ਿਕਾਰ ਖੇਡਣ ਚਲਾ ਜਾਂਦਾ ਸਾਂ। ਮੈਂ ਇਕ ਡਾਕੂਆਂ ਦੇ ਗਿਰੋਹ ਵਿਚ ਜਾ ਰਲਿਆ। ਉਨ੍ਹਾਂ ਨਾਲ ਹਰ ਰੋਜ਼ ਪ੍ਰਦੇਸ਼ ਨੂੰ ਉਜਾੜਨ ਲੁੱਟਣ ਦਾ ਕੰਮ ਕਰਨ ਲੱਗਾ। ਇਕ ਦਿਨ ਮੈਂ ਉਨ੍ਹਾਂ ਨਾਲ ਨਦੀ ਪਾਰ ਕਰਨ ਲਈ ਕਿਸ਼ਤੀ ਵਿਚ ਜਾ ਰਿਹਾ ਸਾਂ ਕਿ ਵਿਰੋਧੀ ਦਲ ਵਾਲਿਆਂ ਨਾਲ ਝੜਪ ਹੋਈ ਅਤੇ ਅਸੀਂ ਹਾਰ ਗਏ। ਮੈਂ ਆਪਣਾ ਤੀਰਕਮਾਨ ਲੈ ਕੇ ਬੇੜੀ ਵਿਚੋਂ ਨਦੀ ਵਿਚ ਕੁੱਦ ਪਿਆ ਅਤੇ ਤਿੰਨ ਕੋਹ ਤੱਕ ਡਰਦਾ ਹੋਇਆ ਆਪਣੇ ਪ੍ਰਾਣ ਬਚਾ ਸਕਿਆ। ਉਸ ਦੇ ਬਾਅਦ ਮੈਂ ਇਹ ਕੰਮ ਛੱਡ ਦਿੱਤਾ।"[2]

ਸ਼ੇਰ ਸ਼ਾਹ ਦੀ ਫ਼ੌਜ ਡੇਰੇ ਉਤੇ ਖਾਈਆਂ ਆਦਿ ਖੋਦ ਕੇ ਆਪਣੀ ਸੁਰੱਖਿਆ ਦਾ ਸਖ਼ਤ ਪ੍ਰਬੰਧ ਕਰਦੀ ਸੀ। ਜਦੋਂ ਮੱਲੂ ਖਾਨ ਨੇ ਫ਼ੌਜੀਆਂ ਦੀ ਸਖ਼ਤ ਮਿਹਨਤ ਅਤੇ ਸ਼ਾਹ ਦੇ ਸਖ਼ਤ ਅਨੁਸ਼ਾਸਨ ਨੂੰ ਦੇਖਿਆ ਤਾਂ ਉਸ ਨੇ ਕਿਹਾ, "ਤੁਸੀਂ ਲੋਕ ਅਥਾਹ ਮਿਹਨਤ ਕਰਦੇ ਹੋ। ਤੁਹਾਡੀ ਸਖ਼ਤ ਮਿਹਨਤ ਅਤੇ ਕਸ਼ਟ ਝੱਲਣ ਦੀ ਆਦਤ ਨੇ ਮੈਨੂੰ ਹੈਰਾਨ ਕਰ ਦਿੱਤਾ ਹੈ। ਆਰਾਮ ਤਾਂ ਤੁਹਾਡੇ ਜੀਵਨ ਵਿਚ ਹੈ ਹੀ ਨਹੀਂ। ਹਰ ਸੈਨਿਕ ਦਾ ਇਹ ਫ਼ਰਜ਼ ਹੈ ਕਿ ਉਸ ਦਾ ਮਾਲਕ ਜੋ ਹੁਕਮ ਕਰੇ ਉਸ ਨੂੰ ਮੰਨੇ। ਉਹ

---

2. ਵਾਕਿਆਤ ਮੁਸ਼ਤਕੀ (ਪੰਨਾ 103) ਅਤੇ ਤਾਰੀਖੇ ਦਾਊਦੀ (ਪੰਨਾ 256)। ਅਬੁਲ ਫਜ਼ਲ ਅਤੇ ਹੋਰ ਦਰਬਾਰੀ ਮੁਗ਼ਲ-ਇਤਿਹਾਸ ਲੇਖਕਾਂ ਨੇ ਆਪਣੇ ਗ੍ਰੰਥਾਂ ਵਿਚ ਸਦਾ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਸ਼ੇਰ ਸ਼ਾਹ ਦਾ ਆਰੰਭਕ ਜੀਵਨ ਲੁੱਟਖਸੁੱਟ ਅਤੇ ਦੁਰਾਚਾਰ ਨਾਲ ਭਰਿਆ ਸੀ।

ਸੈਨਿਕਾਂ ਤੋਂ ਜਿਸ ਤਰ੍ਹਾਂ ਦੀ ਮੰਗ ਕਰਦਾ ਹੈ ਸੈਨਿਕ ਵੀ ਉਸ ਨੂੰ ਭਾਰ ਨਾ ਸਮਝ ਕੇ ਆਪਣਾ ਧਰਮ ਮੰਨਦੇ ਹੋਏ ਨਿਭਾਉਂਦੇ ਹਨ ਕਿਉਂਕਿ ਆਰਾਮ ਅਤੇ ਆਲਸ ਇਸਤਰੀਆਂ ਲਈ ਹੈ। ਸਨਮਾਨਤ ਪੁਰਖਾਂ ਲਈ ਸ਼ਰਮ ਦੀ ਗੱਲ ਹੈ।" ਸ਼ੇਰ ਸ਼ਾਹ ਨੇ ਮੱਲੂ ਖਾਨ ਦੀ ਨਿਮਰਤਾ ਅਤੇ ਸੁਆਮੀ ਭਗਤੀ ਦੇਖ ਕੇ ਉਸ ਨੂੰ ਮਾਫ਼ ਕਰ ਦਿੱਤਾ ਅਤੇ ਉਸ ਨੂੰ ਕਾਲਪੀ ਦੀ ਸਰਕਾਰ ਦਾ ਸ਼ਾਸਨ ਦੇ ਦਿੱਤਾ।

ਉਜੈਨ ਪੁੱਜ ਕੇ ਸ਼ੇਰ ਸ਼ਾਹ ਨੇ ਕਾਲੀਦਹ ਦੇ ਨੇੜੇ ਆਪਣਾ ਡੇਰਾ ਜਮਾਇਆ। ਉਥੇ ਸਿਕੰਦਰ ਖਾਨ ਮੀਆਂ ਸ਼ੇਰ ਸ਼ਾਹ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਸੁਆਮੀ ਭਗਤੀ ਪ੍ਰਗਟ ਕੀਤੀ। ਮਾਂਡੂ ਦਾ ਪ੍ਰਦੇਸ਼ ਸੁਜਾਅਤ ਖਾਨ ਨੂੰ ਦੇ ਦਿੱਤਾ।

ਜਦੋਂ ਸ਼ੇਰ ਸ਼ਾਹ ਦਾ ਪੜਾਅ ਉਜੈਨ ਵਿਚ ਪਿਆ ਹੋਇਆ ਸੀ ਤਾਂ ਮੱਲੂ ਖਾਨ ਨੇ ਭੱਜ ਜਾਣ ਦੀ ਕੋਸ਼ਿਸ਼ ਕੀਤੀ। ਉਹ ਆਪਣੇ ਪਰਿਵਾਰ ਨੂੰ ਉਜੈਨ ਦੇ ਬਾਹਰ ਲੈ ਆਇਆ। ਉਸ ਨੇ ਸੋਚਿਆ ਸ਼ੇਰ ਸ਼ਾਹ ਨਾਲ ਰਹਿ ਕੇ ਮੈਨੂੰ ਜੋ ਮਿਹਨਤ ਤੇ ਲਗਨ ਦਿਖਾਉਣੀ ਪਵੇਗੀ ਉਹ ਨਹੀਂ ਦਿਖਾ ਸਕੇਗਾ। ਇਸ ਲਈ ਕਿਸੇ ਬਹਾਨੇ ਸ਼ਾਹ ਨੂੰ ਛੱਡ ਜਾਣਾ ਹੀ ਠੀਕ ਹੈ। ਪਰ ਸ਼ਾਹ ਇਕ ਚਤੁਰ ਰਾਜਾ ਸੀ। ਉਹ ਇਸ ਗੱਲ ਨੂੰ ਭਾਂਪ ਗਿਆ। ਉਸ ਨੇ ਛੇਤੀ ਸੁਜਾਅਤ ਖਾਨ ਨੂੰ ਬੁਲਾ ਕੇ ਆਦੇਸ਼ ਦਿੱਤਾ ਕਿ ਛੇਤੀ ਹੀ ਮੱਲੂ ਖਾਨ ਨੂੰ ਬੰਦੀ ਬਣਾ ਲਿਆ ਜਾਵੇ। ਸੁਜਾਅਤ ਖਾਨ ਨੇ ਜਦੋਂ ਮੱਲੂ ਖਾਨ ਵਲ ਦੇਖਿਆ ਤਾਂ ਮੱਲੂ ਖਾਨ ਨੇ ਕਿਹਾ ਕਿ ਸ਼ੇਰ ਸ਼ਾਹ ਨੂੰ ਕਹਿ ਦਿਓ ਕਿ ਮੇਰੇ ਕੋਲ ਤਾਂ ਆਪਣੇ ਪਰਿਵਾਰ ਨੂੰ ਕਾਲਪੀ ਤੱਕ ਲਿਜਾਣ ਲਈ ਕੋਈ ਸਵਾਰੀ ਵੀ ਨਹੀਂ ਹੈ। ਜਦੋਂ ਸ਼ਾਹ ਨੂੰ ਪਤਾ ਚਲਿਆ ਤਾਂ ਉਸ ਨੇ 100 ਊਠ, 100 ਖੱਚਰ, ਅਨੇਕ ਗੱਡੀਆਂ ਅਤੇ ਚਾਲਕ ਮੱਲੂ ਖਾਨ ਦੇ ਪਰਿਵਾਰ ਨੂੰ ਲੈ ਜਾਣ ਲਈ ਦਿੱਤੇ। ਮੱਲੂ ਖਾਨ ਕੋਲ ਜਦੋਂ ਇਹ ਸਭ ਸਾਮਾਨ ਪੁੱਜਾ ਤਾਂ ਉਸ ਨੇ ਸਭ ਦਾ ਅਭਿਨੰਦਨ ਕੀਤਾ, ਇਨ੍ਹਾਂ ਸਭ ਨੂੰ ਡੇਰੇ ਲੈ ਗਿਆ ਅਤੇ ਸ਼ਰਾਬ ਪਿਲਾਈ। ਸ਼ਰਾਬ ਏਨੀ ਜ਼ਿਆਦਾ ਪਿਲਾਈ ਕਿ ਸਭ ਲੋਕ ਬੇਹੋਸ਼ ਹੋ ਗਏ। ਮੱਲੂ ਖਾਨ ਨੇ ਸਮੇਂ ਦਾ ਲਾਭ ਉਠਾਇਆ ਅਤੇ ਪੈਸਾ ਤੇ ਪਰਿਵਾਰ ਲੈ ਕੇ ਨੱਠ ਗਿਆ। ਸਵੇਰੇ ਜਦੋਂ ਇਹ ਖ਼ਬਰ ਸ਼ੇਰ ਸ਼ਾਹ ਨੂੰ ਮਿਲੀ ਤਾਂ ਉਸ ਨੂੰ ਬੜਾ ਗੁੱਸਾ ਆਇਆ ਤੇ ਕਿਹਾ ਕਿ ਉਸ ਨੇ ਗ਼ੁਲਾਮਾ ਵਰਗਾ ਹੀ ਵਿਵਹਾਰ ਕੀਤਾ ਹੈ। ਉਸ ਨੂੰ ਸੁਜਾਅਤ ਖਾਨ ਦੀ ਲਾਪ੍ਰਵਾਹੀ ਉਤੇ ਵੀ ਗੁੱਸਾ ਆਇਆ ਕਿਉਂਕਿ ਉਸ ਦੀ ਲਾਪ੍ਰਵਾਹੀ ਤੋਂ ਹੀ ਲਾਭ ਉਠਾ ਕੇ ਮੱਲੂ ਦੌੜਿਆ ਸੀ। ਉਸ ਨੇ ਉਸ ਨੂੰ ਕਿਹਾ, ਤੂੰ ਖ਼ੁਦ ਜਾ ਕੇ ਮੱਲੂ ਖਾਨ ਨੂੰ ਫੜ ਕੇ ਮੇਰੇ ਕੋਲ ਹਾਜ਼ਰ ਕਰ। ਕੀ ਮੈਂ ਤੈਨੂੰ ਪਹਿਲਾਂ ਹੀ ਨਹੀਂ ਕਿਹਾ ਸੀ ਕਿ ਇਸ ਉਤੇ ਯਕੀਨ ਨਹੀਂ ਕਰਨਾ ਅਤੇ ਇਸ ਨੂੰ ਛੇਤੀ ਹੀ ਬੰਦੀ ਬਣਾ ਲਵੋ। ਪਰ ਤੂੰ ਮੇਰੇ ਉਦੇਸ਼ ਨੂੰ ਨਹੀਂ ਪਾਲਿਆ ਅਤੇ ਲਾਪ੍ਰਵਾਹੀ ਤੋਂ ਕੰਮ ਲਿਆ।" ਸੁਜਾਅਤ ਨੇ ਮੱਲੂ ਖਾਨ ਦਾ ਪਿੱਛਾ ਕੀਤਾ ਪਰ ਉਸ ਨੂੰ ਫੜ ਨਾ ਸਕਿਆ ਕਿਉਂਕਿ ਮੱਲੂ ਖਾਨ ਦੌੜ ਕੇ ਗੁਜਰਾਤ ਦੇ ਸ਼ਾਸਕ ਸੁਲਤਾਨ ਮਹਿਮੂਦ ਕੋਲ ਚਲਾ ਗਿਆ ਸੀ। ਨਿਰਾਸ਼ ਹੋ ਕੇ ਸੁਜਾਅਤ ਖਾਨ ਨੂੰ ਮਾਂਡੂ ਦੀ ਸੀਮਾ ਤੋਂ ਵਾਪਸ ਮੁੜਨਾ ਪਿਆ। ਸ਼ੇਰ ਸ਼ਾਹ ਸੁਜਾਅਤ ਖਾਨ ਤੇ ਇਸ ਗੱਲੋਂ ਬੜਾ ਗੁੱਸੇ ਸੀ। ਇਸ ਕਰਕੇ ਉਸ ਨੇ ਉਸ ਨੂੰ ਦਿੱਤਾ ਹੋਇਆ ਮਾਂਡੂ ਪ੍ਰਦੇਸ਼ ਵਾਪਸ ਲੈ ਲਿਆ ਅਤੇ ਸੇਵਾਸ, ਹਿੰਡੀਆ

ਆਦਿ ਪ੍ਰਦੇਸ਼ ਦੇ ਦਿੱਤੇ । ਜੋ ਪਹਿਲਾਂ ਸਿਕੰਦਰ ਖਾਨ ਮੀਆਂ ਦੇ ਅਧਿਕਾਰ ਵਿਚ ਸਨ ; ਸ਼ੁਜਾਅਤ ਖਾਨ ਨੂੰ ਇਹ ਵੀ ਹੁਕਮ ਮਿਲਿਆ ਕਿ ਉਹ 4000 ਘੋੜਸਵਾਰ ਰੱਖੇ । ਉਜੈਨ ਪ੍ਰਦੇਸ਼ ਦਰਿਆਖਾਨ ਗੁਜਰਾਤੀ ਨੂੰ ਦੇ ਦਿੱਤਾ ਗਿਆ । ਇਹ ਦਰਿਆਖਾਨ ਗੁਜਰਾਤ ਦੇ ਸ਼ਾਸਕ ਮਹਿਮੂਦ ਦਾ ਵਜ਼ੀਰ ਸੀ ਜੋ ਭੱਜ ਕੇ ਸ਼ੇਰ ਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ ਸੀ । ਸਾਰੰਗਪੁਰ ਦਾ ਪ੍ਰਦੇਸ਼ ਸੁਲਤਾਨ ਮਹਿਮੂਦ ਦੇ ਦੂਸਰੇ ਪ੍ਰਸਿੱਧ ਸਰਦਾਰ ਆਲਮ ਖਾਨ ਲੋਦੀ ਨੂੰ ਦਿੱਤਾ ਗਿਆ । ਇਸ ਨੇ ਹਾਜੀਖਾਨ ਤੇ ਜੁਨੈਦ ਖਾਨ ਨੂੰ ਇਸ ਪ੍ਰਦੇਸ਼ ਦਾ ਫ਼ੌਜਦਾਰ ਨਿਯੁਕਤ ਕੀਤਾ ਅਤੇ ਉਨ੍ਹਾਂ ਨੂੰ ਧਾਰ ਨਾਮਕ ਨਗਰ ਵਿਚ ਛੱਡ ਕੇ ਉਹ ਰਣਥੰਮਭੌਰ ਨਾਮਕ ਕਿਲ੍ਹੇ ਦੇ ਰਾਹੀਂ ਪਰਤ ਪਿਆ । ਸ਼ਾਹ ਦੇ ਇਸ ਮੋੜੇ ਦੇ ਸਮੇਂ ਰਣਥੰਮਭੌਰ ਪੁੱਜਣ ਤੋਂ ਪਹਿਲਾਂ ਹੀ ਸੇਵਾਸ ਸਰਕਾਰ ਦਾ ਸ਼ਾਸਕ ਸਿਕੰਦਰ ਖਾਨ ਮੀਆਂ ਰਸਤੇ ਵਿਚੋਂ ਹੀ ਭੱਜ ਗਿਆ । ਉਸ ਸਮੇਂ ਰਣਥੰਮਭੌਰ ਵਿਚ ਮੱਲੂ ਖਾਨ ਦਾ ਇਕ ਸੂਬੇਦਾਰ ਉਸਮਾਨ ਖਾਨ ਸ਼ਾਸਨ ਕਰ ਰਿਹਾ ਸੀ, ਜਿਸ ਦਾ ਨਾਂ ਪਹਿਲਾਂ ਅਬੁਲ ਫੱਰਾ ਸੀ । ਜਦੋਂ ਉਸ ਨੇ ਸ਼ਾਹ ਦੇ ਆਉਣ ਦਾ ਸਮਾਚਾਰ ਸੁਣਿਆ ਤਾਂ ਉਹ ਕਿਲ੍ਹੇ ਤੋਂ ਬਾਹਰ ਆ ਗਿਆ ਅਤੇ ਸੁਆਮੀ ਭਗਤੀ ਪ੍ਰਗਟ ਕੀਤੀ । ਸ਼ਾਹ ਨੇ ਉਸ ਕੋਲੋਂ ਕਿਲ੍ਹਾ ਲੈ ਕੇ ਆਪਣੇ ਜੇਠੇ ਪੁੱਤਰ ਆਦਿਲ ਖਾਨ ਨੂੰ ਕਿਲ੍ਹਾ ਦੇ ਦਿੱਤਾ ਅਤੇ ਖੁਦ ਸੰਨ 1542 ਈ. ਦੇ ਜੂਨ ਮਹੀਨੇ ਆਗਰੇ ਪਰਤ ਪਿਆ ।

ਜਦੋਂ ਸ਼ੇਰ ਸ਼ਾਹ ਸਭ ਵਿਵਸਥਾ ਕਰਨ ਪਿਛੋਂ ਮਾਂਡੂ ਤੋਂ ਆਗਰੇ ਆ ਗਿਆ ਤਾਂ ਸਿਕੰਦਰ ਖਾਨ ਮੀਆਂ ਦੇ ਭਰਾ ਨਾਸਿਰ ਖਾਨ ਨੇ 6000 ਘੋੜਸਵਾਰਾਂ ਤੇ 200 ਹਾਥੀਆਂ ਦੀ ਸੈਨਾ ਲੈ ਕੇ ਸ਼ੁਜਾਅਤ ਖਾਨ ਵਿਰੁੱਧ ਹਮਲਾ ਕਰ ਦਿੱਤਾ । ਸ਼ੁਜਾਅਤ ਖਾਨ ਕੋਲ ਉਸ ਵੇਲੇ ਕੇਵਲ 2000 ਘੋੜਸਵਾਰਾਂ ਦੀ ਫ਼ੌਜ ਸੀ । ਨਾਸਿਰ ਖਾਨ ਨੇ ਆਪਣੇ ਸੈਨਾਪਤੀਆਂ ਅਤੇ ਯੋਧਿਆਂ ਨੂੰ ਹੁਕਮ ਦਿਤਾ ਕਿ, "ਸ਼ੁਜਾਅਤ ਖਾਨ ਨੂੰ ਜੀਵਤ ਬੰਦੀ ਬਣਾ ਲਵੋ ਕਿਉਂਕਿ ਸ਼ੇਰ ਸ਼ਾਹ ਨੇ ਮੇਰੇ ਭਰਾ ਸਿਕੰਦਰ ਖਾਨ ਨੂੰ ਆਪਣੇ ਕੋਲ ਰੱਖਿਆ ਹੋਇਆ ਹੈ । ਮੈਂ ਇਸ ਨੂੰ ਵੈਰੀ ਪ੍ਰਤੀ ਮੂਰਤੀ ਦੇ ਰੂਪ ਵਿਚ ਕੋਲ ਰੱਖਾਂਗਾ । ਜਦੋਂ ਸ਼ਾਹ ਮੇਰੇ ਭਰਾ ਨੂੰ ਛੱਡ ਦੇਵੇਗਾ ਉਦੋਂ ਮੈਂ ਵੀ ਸ਼ੁਜਾਅਤ ਖਾਨ ਨੂੰ ਛੱਡ ਦੇਵਾਂਗਾ ।" ਜਦੋਂ ਸ਼ੁਜਾਅਤ ਖਾਨ ਨੂੰ ਨਾਸਿਰ ਖਾਨ ਦੇ ਇਸ ਹਮਲੇ ਦਾ ਪਤਾ ਲੱਗਾ ਤਾਂ ਉਹ ਅੱਗੇ ਵਧਿਆ ਅਤੇ ਇਨ੍ਹਾਂ ਦੋਹਾਂ ਸੈਨਾਵਾਂ ਵਿਚ ਨੀਲਗੜ੍ਹ ਦੇ ਕੋਲ ਯੁੱਧ ਹੋਇਆ । ਯੁੱਧ ਸ਼ੁਰੂ ਹੋਣ ਉਤੇ ਦੋਵੇਂ ਸੈਨਾਵਾਂ ਦੇ ਅਨੇਕ ਯੋਧੇ ਦੌੜ ਗਏ । ਇਸ ਯੁੱਧ ਵਿਚ ਨਾਸਿਰ ਖਾਨ ਦੇ ਤਿੰਨ ਵੀਰ ਸੈਨਿਕਾਂ ਨੇ ਕੇਵਲ ਸ਼ੁਜਾਅਤ ਖਾਨ ਤੇ ਹੀ ਹਮਲਾ ਕਰਨ ਦੀ ਸਹੁੰ ਖਾਧੀ ਸੀ । ਉਹ ਤਿੰਨ ਵਿਅਕਤੀ ਸਨ, ਮੀਆਂ ਉਮਰ, ਸਈਅਦ ਤਾਹਿਰ ਅਤੇ ਕੋਕਾ । ਇਨ੍ਹਾਂ ਵਿਚੋਂ ਇਕ ਨੇ ਆਪਣੀ ਕਿਰਪਾਨ ਨਾਲ ਸ਼ੁਜਾਅਤ ਖਾਨ ਦੀ ਗਰਦਨ ਉਤੇ ਵਾਰ ਕੀਤਾ ਦੂਸਰੇ ਨੇ ਉਸ ਉਤੇ ਇਸ ਵੇਗ ਨਾਲ ਭਾਲਾ ਮਾਰਿਆ ਕਿ ਉਸ ਦੀ ਇਕ ਨਾਸ ਡਿੱਲੀ ਪੈ ਗਈ ਤੇ ਸਾਹਮਣੇ ਦੇ ਦੰਦ ਟੁੱਟ ਗਏ । ਤੀਸਰੇ ਨੇ ਤਲਵਾਰ ਦਾ ਵਾਰ ਕਰਕੇ ਵਾਲ ਫੜ ਲਏ ਅਤੇ ਉਸ ਨੂੰ ਜੀਵਤ ਨਾਸਿਰ ਖਾਨ ਕੋਲ ਲਿਜਾਣ ਲੱਗਾ । ਉਸੇ ਸਮੇਂ ਸ਼ੁਜਾਅਤ ਨੇ ਕਿਰਪਾਨ ਨਾਲ ਵਾਰ ਕੀਤਾ ਜਿਸ ਨਾਲ

ਉਸ ਦਾ ਹੱਥ ਕੱਟਿਆ ਗਿਆ ਅਤੇ ਇਸ ਤਰ੍ਹਾਂ ਸ਼ੁਜਾਅਤ ਖਾਨ ਪੰਜੇ ਵਿਚੋਂ ਨਿਕਲ ਗਿਆ। ਸ਼ੁਜਾਅਤ ਖਾਨ ਦੇ ਇਕ ਦੂਜੇ ਅਨੁਆਈ ਜ਼ਹਰ ਖਾਨ ਨੇ (ਜੋ ਸ਼ੁਜਾਅਤ ਖਾਨ ਦਾ ਜ਼ਾਤੀ ਸੀ) ਦੂਸਰੇ ਹਮਲਾਅਵਰ ਨੂੰ ਆਪਣੇ ਹੱਲੇ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਅਤੇ ਮੁਬਾਰਿਕ ਖਾਨ ਸ਼ਿਰੀਨੀ ਨੇ ਤੀਜੇ ਨੂੰ ਮਾਰ ਦਿੱਤਾ। ਇਸ ਤਰ੍ਹਾਂ ਸ਼ੁਜਾਅਤ ਖਾਨ ਦੇ ਪ੍ਰਾਣ ਬਚੇ ਅਤੇ ਉਸ ਨੇ ਫਿਰ ਸਾਹਸ ਕਰਕੇ ਸੈਨਾ ਨੂੰ 'ਕੱਠਾ ਕਰਕੇ ਉਨ੍ਹਾਂ ਨੂੰ ਯੁੱਧ ਲਈ ਪਰੇਰਿਆ। ਆਪਣੇ ਸੁਆਮੀ ਦੀ ਪ੍ਰੇਰਨਾ ਅਤੇ ਚੇਤਾਵਨੀ ਨਾਲ ਸ਼ੁਜਾਅਤ ਖਾਨ ਦੇ ਭੱਜਦੇ ਸੈਨਿਕ ਫਿਰ ਮੁੜ ਆਏ। ਉਹ ਉਸ ਦੇ ਚਾਰੇ ਪਾਸੇ ਖੜ੍ਹੇ ਹੋ ਗਏ ਅਤੇ ਇਸ ਵੀਰਤਾ ਨਾਲ ਲੜੇ ਕਿ ਜਿੱਤ ਉਨ੍ਹਾਂ ਦੀ ਹੋਈ। ਨਾਸਿਰ ਖਾਨ ਦੀ ਫ਼ੌਜ ਦਾ ਹੌਸਲਾ ਟੁੱਟ ਗਿਆ ਸੀ। ਨਾਸਿਰ ਖਾਨ ਵੀ ਦੌੜ ਗਿਆ ਅਤੇ ਉਸ ਦੇ 200 ਹਾਥੀ ਸ਼ੁਜਾਅਤ ਖਾਨ ਦੇ ਹੱਥ ਲੱਗੇ। ਸ਼ੁਜਾਅਤ ਖਾਨ ਜੇਤੂ ਰਿਹਾ ਅਤੇ ਨੀਲਗੜ੍ਹ ਹਿੰਡੀਆ ਪਰਤ ਆਇਆ।

ਇਸ ਦੇ ਬਾਅਦ ਸ਼ੁਜਾਅਤ ਖਾਨ ਨੂੰ ਖ਼ਬਰ ਮਿਲੀ ਕਿ ਮੱਲੂ ਖਾਨ ਇਕ ਵੱਡੀ ਫ਼ੌਜ ਲੈ ਕੇ ਯੁੱਧ ਲਈ ਚਲਿਆ ਆ ਰਿਹਾ ਹੈ। ਉਸ ਨੇ ਹਾਜੀ ਖਾਨ ਨੂੰ ਘੇਰ ਲਿਆ ਹੈ ਅਤੇ ਹਾਜੀ ਖਾਨ ਮਾਂਡੂ ਦੇ ਕਿਲ੍ਹੇ ਵਿਚ ਆਪਣੀ ਰੱਖਿਆ ਦਾ ਪ੍ਰਬੰਧ ਕਰ ਰਿਹਾ ਹੈ। ਇਸ ਸਮੇਂ ਸ਼ੁਜਾਅਤ ਖਾਨ ਦੇ ਜ਼ਖ਼ਮ ਭਾਵੇਂ ਭਰੇ ਨਹੀਂ ਸਨ ਫਿਰ ਵੀ ਉਹ 200 ਹਾਥੀ ਲੈ ਕੇ ਛੇਤੀ ਹਾਜੀ ਖਾਨ ਦੀ ਸਹਾਇਤਾ ਲਈ ਚੱਲ ਪਿਆ ਅਤੇ ਮਾਂਡੂ ਦੇ ਕਿਲ੍ਹੇ ਦੇ ਬਾਹਰ ਜਾ ਕੇ ਡੇਰੇ ਲਾ ਲਏ। ਦੂਸਰੇ ਹੀ ਦਿਨ ਸਵੇਰੇ ਮੱਲੂ ਖਾਨ ਤੇ ਸ਼ੁਜਾਅਤ ਖਾਨ ਦੀਆਂ ਫ਼ੌਜਾਂ ਜੋ ਯੁੱਧ ਲਈ ਤਿਆਰ ਸਨ ਇਕ ਦੂਜੀ ਨਾਲ ਭਿੜ ਪਈਆਂ। ਇਸ ਯੁੱਧ ਵਿਚ ਅਫ਼ਗਾਨ ਸੈਨਾ ਨੇ ਅਨੋਖੇ ਸਾਹਸ ਅਤੇ ਕਲਾ ਦਾ ਵਿਖਾਵਾ ਕੀਤਾ ਅਤੇ ਉਨ੍ਹਾਂ ਦੇ ਇਸ ਸਾਹਸ ਦੇ ਫਲ ਵਜੋਂ ਉਨ੍ਹਾਂ ਨੂੰ ਜਿੱਤ ਪ੍ਰਾਪਤ ਹੋਈ। ਮੱਲੂ ਖਾਨ ਗੁਜਰਾਤ ਵਲ ਨੱਠ ਉਠਿਆ। ਜਦੋਂ ਸ਼ਾਹ ਨੂੰ ਇਸ ਜਿੱਤ ਦੀ ਖ਼ਬਰ ਮਿਲੀ ਤਾਂ ਉਸ ਨੇ ਹਾਜੀ ਖਾਨ ਨੂੰ ਦਰਬਾਰ ਵਿਚ ਬੁਲਾਇਆ ਅਤੇ ਉਸ ਨੂੰ 12000 ਘੋੜਸਵਾਰਾਂ ਦੀ ਕਮਾਨ ਦੇ ਕੇ ਮਾਣ ਕੀਤਾ। ਉਸ ਨੇ ਸ਼ੁਜਾਅਤ ਖਾਨ ਤੇ ਖ਼ੁਸ਼ ਹੋ ਕੇ ਉਸ ਨੂੰ ਉਜੈਨ ਮਾਂਡੂ, ਸਾਰੰਗਪੁਰ ਤੇ ਮਨਸੂਰ ਜਾਗੀਰ ਦੇ ਰੂਪ ਵਿਚ ਦਿਤੇ। ਸੇਵਾਸ ਦਾ ਪ੍ਰਦੇਸ਼ ਸ਼ੁਜਾਅਤ ਖਾਨ ਦੇ ਸ਼ਮਸ ਖਾਨ, ਬਿਹਾਰ ਖਾਨ ਅਤੇ ਮੀਰ ਖਾਨ ਨਿਆਜ਼ੀ ਨਾਮਕ ਸੰਬੰਧੀਆਂ ਨੂੰ ਦਿਤੇ ਗਏ ਅਤੇ ਇਸ ਤਰ੍ਹਾਂ ਹੁਣ ਸ਼ੁਜਾਅਤ ਖਾਨ ਮਾਂਡੂ ਦੇ ਪੂਰੇ ਪ੍ਰਦੇਸ਼ ਦਾ ਸ਼ਾਸ਼ਕ ਬਣਾ ਦਿੱਤਾ ਗਿਆ।

# 10. ਬੰਗਾਲ ਤੋਂ ਵਾਪਸੀ

ਆਗਰੇ ਤੋਂ ਸ਼ੇਰ ਸ਼ਾਹ ਨੇ ਬਿਹਾਰ ਅਤੇ ਬੰਗਾਲ ਵਲ ਮੁਹਾਰ ਮੋੜੀ ਪਰ ਉਹ ਮਲੇਰੀਆ ਕਾਰਨ ਬੀਮਾਰ ਹੋ ਗਿਆ । ਉਹ ਕਮਜ਼ੋਰੀ ਦੀ ਹਾਲਤ ਵਿਚ ਕਿਹਾ ਕਰਦਾ ਸੀ, ''ਮੈਂ ਬੰਗਾਲ ਵਲ ਆ ਕੇ ਇਕ ਵੱਡੀ ਭੁੱਲ ਕੀਤੀ ਹੈ । ਖ਼ੁਦਾ ਦੇ ਫ਼ਜ਼ਲ ਨਾਲ ਮੈਂ ਇਕ ਵਾਰ ਠੀਕ ਹੋ ਜਾਵਾਂ ਤਾਂ ਮੈਂ ਛੇਤੀ ਹੀ ਰਾਜਧਾਨੀ ਪਰਤ ਜਾਵਾਂਗਾ । ਪੂਰਣਮੱਲ ਨੇ ਚੰਦੇਰੀ ਵਿਚ ਅਨੇਕ ਮੁਸਲਮਾਨ ਪਰਿਵਾਰਾਂ ਨੂੰ ਬੰਦੀ ਬਣਾਇਆ ਹੋਇਆ ਸੀ । ਉਸ ਨੇ ਮੁਸਲਮਾਨ ਲੜਕੀਆਂ ਨੂੰ ਨਾਚੀਆਂ ਬਣਾ ਰਖਿਆ ਹੈ । ਸੋ ਜਾਂਦੇ ਹੀ ਮੈਂ ਉਸ ਨੂੰ ਅਜਿਹਾ ਦੰਡ ਦੇਵਾਂਗਾ ਕਿ ਹੋਰ ਕੋਈ ਇੰਜ ਕਰਨ ਦਾ ਸਾਹਸ ਨਾ ਕਰੇ ਕਿ ਮੁਸਲਮਾਨ ਪਰਿਵਾਰਾਂ ਨੂੰ ਦੁੱਖੀ ਕਰਨਾ ਹੈ ।'' ਸ਼ੇਰ ਸ਼ਾਹ ਇਸ ਬੁਖ਼ਾਰ ਤੋਂ ਛੁੱਟ ਕੇ ਛੇਤੀ ਹੀ ਆਗਰੇ ਆ ਗਿਆ । ਇਥੇ ਆ ਕੇ ਉਹ ਸੰਪੂਰਨ ਸ਼ਾਹੀ ਸਾਜ਼ ਸੱਜਾ ਨਾਲ ਮਾਂਡੂ ਵਲ ਚਲ ਪਿਆ । ਹਿਜਰੀ ਸੰਨ 950 ਵਿਚ ਰਾਏਸੇਨ ਦੇ ਕਿਲ੍ਹੇ ਉਤੇ ਆਪਣਾ ਅਧਿਕਾਰ ਜਮਾ ਲਿਆ । ਉਸ ਨੇ ਆਪਣੇ ਆਗਿਆਕਾਰੀ ਪੁੱਤਰ ਜਲਾਲ ਖਾਨ ਨੂੰ ਆਦੇਸ਼ ਦਿਤਾ ਕਿ ਉਹ ਆਪਣੀ ਜੇਤੂ ਸੈਨਾ ਨੂੰ ਲੈ ਕੇ ਅੱਗੇ ਨਿਕਲ ਜਾਵੇ । ਜਦੋਂ ਜਲਾਲ ਖਾਨ ਭੇਲਸਾ ਦੇ ਨੇੜੇ ਪੁੱਜਾ ਤਾਂ ਉਥੇ ਸ਼ੇਰ ਸ਼ਾਹ ਵੀ ਆ ਰਲਿਆ । ਉਥੋਂ ਦੋਹਾਂ ਦੀਆਂ ਫ਼ੌਜਾਂ ਛੇਤੀ ਚਲਦਿਆਂ ਹੋਇਆਂ ਰਾਏਸੇਨ ਦੇ ਕਿਲ੍ਹੇ ਨੇੜੇ ਆ ਪੁੱਜੀਆਂ । ਭਈਆ ਪੂਰਣਮੱਲ ਨੇ ਕਿਲ੍ਹੇ ਵਿਚੋਂ 600 ਹਾਥੀ ਬਾਹਰ ਭੇਜੇ ਪਰ ਆਪ ਕਿਲ੍ਹੇ ਵਿਚੋਂ ਬਾਹਰ ਨਾ ਆਇਆ । ਸ਼ਾਹ ਨੇ ਘੇਰਾ ਪਾ ਲਿਆ ਸੀ ਪ੍ਰੰਤੂ ਉਸੇ ਵੇਲੇ ਖਵਾਸ ਖਾਨ ਨੂੰ ਖ਼ਬਰ ਮਿਲੀ ਕਿ ਹੈਵਤ ਖਾਨ ਅਤੇ ਉਸ ਦੇ ਵਿਚਕਾਰ ਝਗੜਾ ਹੋ ਗਿਆ ਹੈ । ਉਸ ਨੇ ਇਹ ਵੀ ਅਰਜ਼ ਕੀਤੀ ਕਿ ਉਨ੍ਹਾਂ ਦੋਹਾਂ ਲਈ ਦੋ ਪ੍ਰਤੀਨਿਧੀ ਭੇਜੇ ਜਾਣ । ਇਸ ਦੇ ਅਨੁਸਾਰ ਸ਼ੇਰ ਸ਼ਾਹ ਨੇ ਈਸਾ ਖਾਨ ਅਤੇ ਹਬੀਬ ਖਾਨ ਨੂੰ ਭੇਜ ਦਿਤਾ । ਉਸ ਨੇ ਹੈਬਤ ਖਾਨ ਨੂੰ ਪੰਜਾਬ ਦਾ ਸ਼ਾਸਕ ਨਿਯੁਕਤ ਕੀਤਾ । ਸ਼ੇਰ ਸ਼ਾਹ ਨੇ ਇਹ ਕੰਮ ਇਕ ਖ਼ਾਸ ਉਦੇਸ਼ ਨਾਲ ਕੀਤਾ ਸੀ । ਇਸ ਪ੍ਰਦੇਸ਼ ਵਿਚ ਫਾਥ ਖਾਨ ਜਾਟ ਨਾਮ ਦਾ ਇਕ ਵਿਦ੍ਰੋਹੀ ਸਰਦਾਰ ਰਹਿੰਦਾ ਸੀ । ਮੁਗ਼ਲਾਂ ਦੇ ਸਮੇਂ ਵਿਚ ਹੀ ਉਸ ਨੇ ਸਾਰੇ ਪ੍ਰਦੇਸ਼ ਨੂੰ ਲੁੱਟਿਆ ਸੀ ਅਤੇ

ਪਾਨੀਪਤ[1] ਤਕ ਦੇ ਸਾਰੇ ਖੇਤਰ ਨੂੰ ਉਜਾੜ ਦਿੱਤਾ ਹੈ । ਇਸ ਸਮੇਂ ਵੀ ਉਸ ਨੇ 'ਕਿਊਲਾ' ਵਿਚ ਵਿਦ੍ਰੋਹ ਦਾ ਝੰਡਾ ਖੜ੍ਹਾ ਕੀਤਾ ਹੋਇਆ ਸੀ । ਉਧਰ ਮੁਲਤਾਨ ਉਤੇ ਬਿਲੂਚੀਆਂ ਨੇ ਆਪਣਾ ਅਧਿਕਾਰ ਕੀਤਾ ਹੋਇਆ ਸੀ । ਇਸ ਲਈ ਸ਼ੇਰ ਸ਼ਾਹ ਨੇ ਹੈਬਤ ਖਾਨ ਨੂੰ ਪੰਜਾਬ ਦਾ ਰੌਜਾ ਨਿਯੁੱਕਤ ਕਰਕੇ ਆਦੇਸ਼ ਦਿੱਤਾ ਕਿ ਇਸ ਸਾਰੇ ਪ੍ਰਦੇਸ਼ ਦੇ ਵਿਦ੍ਰੋਹੀਆਂ ਨੂੰ ਨਸ਼ਟ ਕਰਕੇ ਮੁਲਤਾਨ ਨੂੰ ਦੁਬਾਰਾ ਖੁਸ਼ਹਾਲ ਬਣਾਉਣ ਦਾ ਜਤਨ ਕਰੇ । ਸ਼ੇਰ ਸ਼ਾਹ ਦਾ ਫ਼ਰਮਾਨ ਜਿਉਂ ਹੀ ਹੈਬਤ ਖਾਨ ਕੋਲ ਪੁੱਜਾ ਉਸ ਨੇ ਸਤਿਗੜ੍ਹ ਦੇ ਤਤ-ਕਾਲੀਨ ਸ਼ਾਸਕ ਚੱਕਰ ਰਿੰਦ ਦੇ ਵਕੀਲ ਨੂੰ ਕਿਹਾ, "ਆਪ ਅੱਗੇ ਜਾ ਕੇ ਚੱਕਰ ਰਿੰਦ ਨੂੰ ਸੂਚਤ ਕਰੋ ਮੈਂ ਛੇਤੀ ਹੀ ਆਪਣੀ ਫ਼ੌਜ ਲੈ ਕੇ ਉਸ ਦੇ ਪ੍ਰਦੇਸ਼ ਵਿਚ ਆ ਰਿਹਾ ਹਾਂ ਉਸ ਨੂੰ ਮੇਰੀ ਮਦਦ ਲਈ ਆਪਣੀ ਸੈਨਾ ਨੂੰ ਤਿਆਰ ਰੱਖਣਾ ਚਾਹੀਦਾ ਹੈ ਕਿਉਂਕਿ ਅਸਾਂ ਪਹਿਲਾ ਨੂੰ ਕਬਜ਼ੇ ਹੇਠ ਕਰਨ ਦਾ ਫੈਸਲਾ ਕੀਤਾ ਹੈ ।"

ਦੂਸਰੇ ਦਿਨ ਸਵੇਰੇ ਹੀ ਚੱਕਰ ਰਿੰਦ ਨੂੰ ਇਹ ਖ਼ਬਰ ਮਿਲੀ ਕਿ ਹੈਬਤ ਖਾਨ ਸੈਨਾ ਸਹਿਤ ਆ ਪੁੱਜਾ ਹੈ । ਚੱਕਰ ਰਿੰਦ ਆਪਣੇ ਨਗਰ ਤੋਂ ਬਾਹਰ ਨਿਕਲ ਆਇਆ ਅਤੇ ਉਸ ਦਾ ਸੁਆਗਤ ਕੀਤਾ, ਪ੍ਰੰਤੂ ਉਹ ਬੜੀ ਡਰ ਦੀ ਹਾਲਤ ਵਿਚ ਸੀ । ਜਿਉਂ ਹੀ ਹੈਬਤ ਖਾਨ ਨੇ ਚੱਕਰ ਰਿੰਦ ਨੂੰ ਦੇਖਿਆ ਤਾਂ ਕਹਿਣ ਲੱਗਾ, "ਮੈਂ ਤੇਰੇ ਸੈਨਿਕਾਂ ਨੂੰ ਦੀਪਲਪੁਰ ਲੈ ਜਾਵਾਂਗਾ ਕਿਉਂਕਿ ਜੇ ਮੈਂ ਦੇਰ ਕੀਤੀ ਤਾਂ ਫਾਥ ਖਾਨ ਭੱਜ ਸਕਦਾ ਹੈ ।" ਦੋ ਦਿਨਾਂ ਵਿਚ ਹੈਬਤ ਖਾਨ ਕੁਤੁਬ ਆਲਮ ਸ਼ੇਖ਼ ਫਰੀਦ ਦੇ ਪਤਨ ਜਾ ਪੁੱਜੇ ਪ੍ਰੰਤੂ ਜਿਵੇਂ ਹੀ ਫਾਥ ਖਾਨ ਨੇ ਉਸ ਦੇ ਆਉਣ ਦਾ ਸਮਾਚਾਰ ਸੁਣਿਆ ਉਹ ਭੱਜ ਗਿਆ ਅਤੇ ਹੈਬਤ ਖਾਨ ਨੇ ਉਸ ਦਾ ਪਿੱਛਾ ਕਰਨਾ ਸ਼ੁਰੂ ਕੀਤਾ । ਫਾਥ ਖਾਨ ਨੇ ਭੱਜਦੇ ਸਮੇਂ ਇਸਤਰੀਆਂ ਤੇ ਪਰਿਵਾਰ ਦੇ ਮੈਂਬਰਾਂ ਨੂੰ ਵੀ ਸਾਥ ਹੀ ਲਿਆ ਹੋਇਆ ਸੀ । ਉਸਨੇ ਇਹ ਅਨੁਭਵ ਕੀਤਾ ਕਿ ਇਨ੍ਹਾਂ ਸਭ ਨੂੰ ਨਾਲ ਲੈ ਕੇ ਰੱਖਿਆ ਕਰਨਾ ਕਠਨ ਹੈ । ਕਰੋਰ ਅਤੇ ਫਾਥਪੁਰ ਦੇ ਨੇੜੇ ਜੋ ਇਕ ਮਿੱਟੀ ਦਾ ਕਿਲ੍ਹਾ ਸੀ ।[2] ਉਸ ਵਿਚ ਸ਼ਰਣ ਲੈਣਾ ਹੀ ਉਸ ਨੇ ਠੀਕ ਸਮਝਿਆ । ਉਸ ਨੇ ਬਲਪੂਰਵਕ ਉਸ ਕਿਲ੍ਹੇ ਉਤੇ ਕਬਜ਼ਾ ਕਰ ਲਿਆ ਅਤੇ ਆਪਣੇ ਪਰਿਵਾਰ ਨੂੰ ਉਸ ਵਿਚ ਸ਼ਰਣ ਦੇ ਦਿੱਤੀ । ਹੈਬਤ ਖਾਨ ਨੇ, ਜੋ ਪਿੱਛਾ ਕਰ ਰਿਹਾ ਸੀ ਆ ਕੇ ਕਿਲ੍ਹੇ ਨੂੰ ਘੇਰ ਲਿਆ । ਕੁਝ ਦਿਨਾਂ ਤੱਕ ਫਾਥ ਖਾਨ ਕਿਲ੍ਹੇ ਦੀ ਰੱਖਿਆ ਕਰਦਾ ਰਿਹਾ ਪ੍ਰੰਤੂ ਰਸਦ ਦੀ ਥੋੜ੍ਹ ਕਰਕੇ ਉਸ ਨੂੰ ਸੰਧੀ ਕਰਨੀ ਪਈ । ਕੁਤੁਬ ਆਲਮ ਸ਼ੇਖ਼ ਫਰੀਦ ਦੇ ਪੁੱਤਰ ਸ਼ੇਖ਼ ਇਬਰਾਹੀਮ ਨੂੰ ਹੈਬਤ ਖਾਨ ਨੇ

1. ਮਖ਼ਜ਼ਨੇ ਅਫ਼ਗਾਨਾ (ਸਫ਼ਾ 242) ਵਿਚ ਇਸ ਵਿਸ਼ੇ ਦਾ ਬਿਆਨ ਹੈ, ਉਹ ਬੜਾ ਮੁਸ਼ਕਲ ਹੈ । ਡਾ. ਡਾਰਨ ਦੇ ਅਨੁਵਾਦ ਨਾਲ ਵੀ ਸਪੱਸ਼ਟ ਨਹੀਂ ਹੋ ਸਕਿਆ ਹੈ । ਤਾਰੀਖੇ ਜਹਾਨ ਲੋਦੀ ਨੇ ਵੀ ਇਸ ਘਟਨਾ ਦਾ ਖ਼ਾਸ ਉਲੇਖ ਨਹੀਂ ਕੀਤਾ ਹੈ ।
2. ਕਰੋਰ ਅਤੇ ਫਾਥਪੁਰ ਸਤਲੁਜ ਨਦੀ ਤੋਂ ਕ੍ਰਮਵਾਰ ਸਾਢੇ ਸੱਤ ਮੀਲ ਤੇ ਸਵਾ ਪੰਜ ਮੀਲ ਉੱਤਰ ਵਿਚ ਸਥਿਤ ਹਨ ।

ਕਿਹਾ, "ਮੈਂ ਸ਼ੇਰ ਸ਼ਾਹ ਦਾ ਇਕ ਤੁੱਛ ਸੇਵਕ ਹਾਂ । ਮੇਰਾ ਸੁਆਮੀ ਜੋ ਕਹੇਗਾ ਉਸ ਦਾ ਮੈਨੂੰ ਪਾਲਣ ਕਰਨਾ ਹੈ ।" ਉਸ ਨੇ (ਹੈਬਤ ਖਾਨ ਨੇ) ਫਾਥ ਖਾਨ ਨੂੰ ਬੰਦੀ ਬਣਾ ਲਿਆ । ਰਾਤ ਨੂੰ ਹਿੰਦੂ ਬਿਲੂਚ ਆਪਣੇ 300 ਸੈਨਿਕਾਂ ਨਾਲ ਕਿਲ੍ਹੇ ਦੇ ਬਾਹਰ ਆਇਆ ਅਤੇ ਹਮਲਾਵਰਾਂ ਉਤੇ ਹਮਲਾ ਕਰਕੇ ਉਸ ਦੇ ਸਾਰੇ ਸੈਨਿਕ ਦੌੜ ਗਏ । ਸਵੇਰ ਹੋਣ ਉਤੇ ਅਫ਼ਗਾਨਾਂ ਨੇ ਕਿਲ੍ਹੇ ਨੂੰ ਅਧਿਕਾਰ ਵਿਚ ਕਰ ਲਿਆ । ਬਿਲੂਚੀ ਲੋਕ ਕਿਲ੍ਹੇ ਦੀਆਂ ਸੁੰਦਰ ਔਰਤਾਂ ਨੂੰ ਪਹਿਲਾਂ ਹੀ ਮਾਰ ਚੁੱਕੇ ਸਨ, ਅਫ਼ਗਾਨਾਂ ਦੇ ਹੱਥ ਕੇਵਲ ਬੁੱਢੀਆਂ ਤੇ ਕਰੂਪ ਔਰਤਾਂ ਹੀ ਲੱਗੀਆਂ ਜੋ ਬੰਦੀ (ਗੁਲਾਮ) ਬਣਾ ਲਈਆਂ ਗਈਆਂ । ਹਿੰਦੂ ਬਿਲੂਚ ਤੇ ਬਖਸ਼ੂਲੰਗਾ ਨਾਮਕ ਸਰਦਾਰ ਵੀ ਬੰਦੀ ਬਣਾ ਲਏ ਗਏ । ਇਸ ਦੇ ਬਾਅਦ ਹੈਬਤ ਖਾਨ ਮੁਲਤਾਨ ਪੁੱਜਾ ਜਿਸ ਨੂੰ ਬਿਲੂਚੀਆਂ ਨੇ ਪੂਰੇ ਰੂਪ ਵਿਚ ਉਜਾੜਿਆ ਹੋਇਆ ਸੀ । ਹੈਬਤ ਖਾਨ ਨੇ ਉਥੇ ਸ਼ਾਂਤੀ ਬਣਾ ਕੇ ਉਸ ਨੂੰ ਅਧਿਕਾਰ ਵਿਚ ਲੈ ਕੇ ਵਸਾਉਣ ਦੀ ਕੋਸ਼ਿਸ਼ ਕੀਤੀ । ਉਸ ਨਗਰ ਦੇ ਸਭ ਵਾਸੀ ਆਪਣੇ ਘਰਾਂ ਨੂੰ ਪਰਤ ਆਏ । ਇਸ ਦੇ ਬਾਅਦ ਹੈਬਤ ਖਾਨ ਨੇ ਮੁਲਤਾਨ ਦੀ ਇਸ ਦਸ਼ਾ ਨੂੰ ਸੂਚਿਤ ਕਰਦੇ ਹੋਏ ਤੇ ਫਾਥ ਖਾਨ ਨੂੰ ਬੰਦੀ ਬਣਾ ਲਏ ਜਾਣ ਦੀ ਖ਼ਬਰ ਦਿੰਦੇ ਹੋਏ ਸ਼ਾਹ ਨੂੰ ਖ਼ੱਤ ਲਿਖੇ । ਉਸ ਨੇ ਇਹ ਖ਼ਬਰ ਵੀ ਘੱਲੀ ਕਿ ਨਾਲ ਹੀ ਹਿੰਦੂ ਬਿਲੂਚ ਤੇ ਬਖਸ਼ੂਲੰਗਾ ਨੂੰ ਵੀ ਫੜ ਲਿਆ ਗਿਆ ਹੈ । ਸ਼ੇਰ ਸ਼ਾਹ ਹੈਬਤ ਖਾਨ ਨੂੰ ਮਸਨਦੇਆਲੀ ਬਣਾ ਦਿੱਤਾ ਤੇ ਉਸ ਨੂੰ ਆਜਮ ਹਮਾਯੂੰ ਦੀ ਉਪਾਧੀ ਨਾਲ ਸਨਮਾਨਤ ਕੀਤਾ । ਉਸ ਨੇ ਉਸ ਕੋਲ ਇਹ ਵੀ ਉਦੇਸ਼ ਘੱਲਿਆ ਕਿ ਮੁਲਤਾਨ ਨੂੰ ਫਿਰ ਚੰਗੀ ਤਰ੍ਹਾਂ ਵਸਾਇਆ ਜਾਏ, ਉਥੇ ਲੰਗਾਵਾਂ ਦੀ ਹੀ ਸ਼ਾਸਨ ਪਰੰਪਰਾ ਨੂੰ ਅਪਨਾਇਆ ਜਾਏ, ਭੂਮੀ ਨੂੰ ਨਾ ਮਿਣਿਆ ਜਾਏ, ਉਪਜ ਦਾ ਕੁਝ ਹਿੱਸਾ ਹੀ ਟੈਕਸ ਦੇ ਰੂਪ ਵਿਚ ਲਿਆ ਜਾਏ । ਫਾਥਖਾਨ ਤੇ ਹਿੰਦੂ ਬਿਲੂਚ ਨੂੰ ਮੌਤ ਦੇ ਘਾਟ ਉਤਾਰ ਦਿਤਾ ਜਾਵੇ । ਬਖਸ਼ੂਲੰਗਾ ਤੇ ਉਸ ਦੇ ਪੁੱਤਰ ਦੇ ਪ੍ਰਾਣ ਨਾ ਲਏ ਜਾਣ ਪਰ ਉਨ੍ਹਾਂ ਨੂੰ ਸਦਾ ਹੈਬਤ ਖਾਨ ਆਪਣੇ ਨਾਲ ਰਖੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਖੇਤਰ ਮੋੜ ਦਿਤੇ ਜਾਣ । ਉਸ ਨੇ ਹੈਬਤ ਖਾਨ ਕੋਲ ਪੁਰਸਕਾਰ ਰੂਪ ਵਿਚ ਇਕ ਸੁੰਦਰ ਲਾਲ ਖੇਮਾਂ ਵੀ ਭਿਜਵਾਇਆ । ਸ਼ਾਹ ਦਾ ਇਹ ਆਦੇਸ਼ ਆਜਮ ਹਮਾਯੂੰ (ਹੈਬਤ ਖਾਨ) ਨੂੰ ਮੁਲਤਾਨ ਵਿਚ ਮਿਲਿਆ । ਉਸ ਨੇ ਫਾਥ ਜੰਗ ਖਾਨ ਨੂੰ ਉਥੇ ਹੀ ਛੱਡਿਆ ਤੇ ਖ਼ੁਦ ਲਾਹੌਰ ਆ ਗਿਆ । ਲਾਹੌਰ ਵਿਚ ਉਸ ਨੇ ਫਾਥ ਖਾਨ ਤੇ ਹਿੰਦੂ ਬਿਲੂਚ ਨੂੰ ਮਰਵਾ ਦਿਤਾ । ਫਾਥ ਜੰਗ ਖਾਨ ਨੇ ਮੁਲਤਾਨ ਨੂੰ ਇਸ ਉਦਾਰਤਾ ਨਾਲ ਵਸਾਇਆ ਕਿ ਉਸ ਦੀ ਖ਼ੁਸ਼ਹਾਲੀ ਅਤੇ ਸ਼ਾਨ ਲੰਗਾਵਾਂ ਦੇ ਸਮੇਂ ਤੋਂ ਵੀ ਵਧ ਹੋ ਗਈ । ਉਸ ਨੇ ਮੁਲਤਾਨ ਦੇ ਪ੍ਰਦੇਸ਼ ਵਿਚ ਇਕ ਨਵਾਂ ਨਗਰ ਵੀ ਵਸਾਇਆ ਜਿਸ ਦਾ ਨਾਂ ਸ਼ੇਰਗੜ੍ਹ ਰਖਿਆ ।"[3]

ਜਦੋਂ ਸ਼ੇਰ ਸ਼ਾਹ ਨੇ ਰਾਏਸੇਨ ਦੇ ਕਿਲ੍ਹੇ ਤੇ ਘੇਰਾ ਪਾਇਆ ਹੋਇਆ ਸੀ ਤਾਂ

---

3. ਅੱਬਾਸ ਸਰਵਾਨੀ—ਮੁ. ਪੋ. ਪੰਨੇ 220-221

ਉਸ ਨੇ ਆਪਣੇ ਸਭ ਸੈਨਿਕਾਂ ਨੂੰ ਆਦੇਸ਼ ਦਿਤਾ ਕਿ ਕੋਈ ਵੀ ਕਿਲ੍ਹੇ ਤੇ ਹਮਲਾ ਨਾ ਕਰੇ ਅਤੇ ਨਾ ਕਿਲ੍ਹੇ ਦੇ ਨੇੜੇ ਜਾਏ। ਕਿਉਂਕਿ ਉਹ ਆਪਣੀ ਬੁੱਧੀ ਅਤੇ ਰਾਜਨੀਤੀ ਦੀਆਂ ਚਾਲਾਂ ਨਾਲ ਹੀ ਕਿਲ੍ਹੇ ਨੂੰ ਅਧਿਕਾਰ ਵਿਚ ਲੈਣਾ ਚਾਹੁੰਦਾ ਹੈ। ਇਕ ਦਿਨ ਸ਼ੇਰਸ਼ਾਹ ਦੀ ਸੈਨਾ ਵਿਚ ਅਫ਼ਗਾਨਾਂ ਦੇ ਕੁਝ ਅਨੁਆਈ ਤੇ ਗ਼ੁਲਾਮ ਲੋਕ ਆਪਸ ਵਿਚ ਵਾਰਤਾਲਾਪ ਕਰ ਰਹੇ ਸਨ। ਉਥੇ ਭਈਆ ਪੂਰਣਮੱਲ ਦੇ ਸਿਪਾਹੀਆਂ ਵਿਚ ਸਾਹਸ ਤੇ ਬੀਰਤਾ ਦਾ ਪ੍ਰਸੰਗ ਉਠ ਪਿਆ ਅਤੇ ਉਥੇ ਬੈਠਿਆਂ ਸੈਨਿਕਾਂ ਨੇ ਕਿਹਾ, "ਇਨ੍ਹਾਂ ਗੁਣਾ ਵਿਚ ਪੂਰਣਮੱਲ ਦੇ ਸੈਨਿਕਾਂ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ। ਭਈਆ ਪੂਰਣਮੱਲ ਦੇ ਸੈਨਿਕ ਪ੍ਰਤੀਨਿਧੀ ਕਿਲ੍ਹੇ ਤੋਂ ਬਾਹਰ ਆ ਕੇ ਚਨੌਤੀ ਦਿੰਦੇ ਹਨ ਕਿ ਸ਼ੇਰ ਸ਼ਾਹ ਦਾ ਕੋਈ ਵੀ ਸੈਨਿਕ ਸਾਡੇ ਨਾਲ ਯੁੱਧ ਕਰਨ ਦਾ ਸਾਹਸ ਨਹੀਂ ਕਰ ਸਕਦਾ। ਇਨ੍ਹਾਂ ਸੈਨਿਕਾਂ ਦੇ ਡਰ ਦੇ ਕਾਰਨ ਹੀ ਕੋਈ ਵੀ ਅਫ਼ਗ਼ਾਨ ਸੈਨਿਕ ਕਿਲ੍ਹੇ ਦੇ ਨੇੜੇ ਵੀ ਨਹੀਂ ਫਟਕਦਾ ਅਤੇ ਨਾ ਹੀ ਇਨ੍ਹਾਂ ਦਾ ਸਾਹਮਣਾ ਕਰਦਾ ਹੈ। ਜਦੋਂ ਅਫ਼ਗਾਨ ਸੈਨਿਕਾਂ ਨੇ ਇਸ ਵਾਰਤਾਲਾਪ ਉਤੇ ਵਿਚਾਰ ਕੀਤਾ ਤਾਂ ਉਨ੍ਹਾਂ ਨੇ ਇਸ ਨੂੰ ਅਪਮਾਨ ਸਮਝਿਆ। ਉਹ ਇਸ ਪ੍ਰਸੰਗ ਨੂੰ ਸਹਾਰ ਨਾ ਸਕੇ ਅਤੇ ਕਹਿਣ ਲੱਗੇ, "ਭਾਵੇਂ ਸ਼ੇਰ ਸ਼ਾਹ ਸਾਨੂੰ ਮੌਤ ਦਾ ਦੰਡ ਹੀ ਦੇ ਦੇਵੇ ਅਤੇ ਰਾਜ ਵਿਚੋਂ ਕੱਢ ਦੇਵੇ ਅਸੀਂ ਜ਼ਰੂਰੀ ਹੀ ਪੂਰਣਮੱਲ ਦੇ ਸੈਨਿਕਾਂ ਨਾਲ ਮੁਕਾਬਲਾ ਕਰਾਂਗੇ। ਅਤੇ ਉਨ੍ਹਾਂ ਦੀ ਵੀਰਤਾ ਅਤੇ ਸਾਹਸ ਨੂੰ ਦੇਖਾਂਗੇ। ਸਾਨੂੰ ਇਸ ਕੰਮ ਵਿਚ ਸ਼ੇਰ ਸ਼ਾਹ ਦੇ ਗੁੱਸੇ ਦੀ ਵੀ ਪਰਵਾਹ ਨਹੀਂ ਹੈ।"

ਦੂਸਰੇ ਦਿਨ ਸੂਰਜ ਨਿਕਲਣ ਤੋਂ ਪਹਿਲਾਂ ਹੀ 1500 ਅਫ਼ਗਾਨ ਘੋੜਸਵਾਰ ਇਕ ਨਿਸਚਿਤ ਥਾਂ ਉਤੇ 'ਕੱਠੇ ਹੋਏ। ਉਹ ਲੋਕ ਯੁੱਧ ਕਰਨ ਲਈ ਤਿਆਰ ਸਨ। ਉਨ੍ਹਾਂ ਨੇ ਪੂਰਣਮੱਲ ਦੇ ਕੋਲ ਇਹ ਸੁਨੇਹਾ ਘੱਲਿਆ, "ਤੁਹਾਡੇ ਸੈਨਿਕ ਰੋਜ਼ਾਨਾ ਆਪਣੀ ਬਹਾਦਰੀ ਦੀ ਬੜੀ ਡੀਂਗ ਮਾਰਦੇ ਹਨ। ਅਸੀਂ 1500 ਅਫ਼ਗ਼ਾਨ ਸੈਨਿਕ ਸ਼ੇਰ ਸ਼ਾਹ ਦੇ ਆਦੇਸ਼ ਦੇ ਖਿਲਾਫ਼ ਆਪ ਦੇ ਸੈਨਿਕਾਂ ਨਾਲ ਯੁੱਧ ਕਰਨ ਲਈ ਕੱਠੇ ਹੋਏ ਹਾਂ। ਅੱਜ ਅਸੀਂ ਇਸ ਗੱਲ ਦਾ ਫ਼ੈਸਲਾ ਕਰਨਾ ਚਾਹੁੰਦੇ ਹਾਂ ਕਿ ਰਾਜਪੂਤਾਂ ਅਤੇ ਅਫ਼ਗ਼ਾਨਾਂ ਵਿਚੋਂ ਕਿਸ ਦਾ ਸਾਹਸ ਜ਼ਿਆਦਾ ਹੈ। ਤੁਸੀਂ ਵੀ ਆਪਣੇ ਫ਼ੌਜੀਆਂ ਨੂੰ 'ਕੱਠਾ ਕਰਕੇ ਕਿਲ੍ਹੇ ਤੋਂ ਬਾਹਰ ਆਓ। "ਭਈਆ ਪੂਰਣਮੱਲ ਨੂੰ ਆਪਣੇ ਸੈਨਿਕਾਂ ਦੇ ਸਾਹਸ ਅਤੇ ਵੀਰਤਾ ਉਤੇ ਪੂਰਾ ਯਕੀਨ ਸੀ। ਉਹ ਅਫ਼ਗਾਨਾਂ ਨੂੰ ਵੀਰਤਾ ਵਿਚ ਘੱਟ ਸਮਝਦਾ ਸੀ। ਉਸ ਨੇ ਇਸ ਵੰਗਾਰ ਨੂੰ ਸਵੀਕਾਰ ਕਰ ਲਿਆ। ਆਪਣੀ ਸੈਨਾ ਦੇ ਚੁਣੇ ਹੋਏ ਸੈਨਿਕਾਂ ਨੂੰ ਯੁੱਧ ਲਈ ਕਿਲ੍ਹੇ ਵਿਚੋਂ ਬਾਹਰ ਘੱਲ ਦਿੱਤਾ। ਯੁੱਧ ਦੇਖਣ ਲਈ ਆਪ ਕਿਲ੍ਹੇ ਦੇ ਝਰੋਖੇ 'ਚ ਬਹਿ ਗਿਆ। ਰਾਜਪੂਤ ਅਤੇ ਅਫ਼ਗਾਨ ਯੁੱਧ ਵਿਚ ਨਿਤਰੇ ਅਤੇ ਦਿਨ ਦੇ ਪਹਿਲੇ ਪਹਿਰ ਤੱਕ ਯੁੱਧ ਜ਼ੋਰਾਂ ਵਿਚ ਰਿਹਾ। ਉਸ ਸਮੇਂ ਤੱਕ ਦੋਵੇਂ ਦਲ ਬਰਾਬਰ ਸਾਹਸ ਨਾਲ ਲੜਦੇ ਰਹੇ। ਪ੍ਰੰਤੂ ਅੰਤ ਵਿਚ ਅਫ਼ਗਾਨਾਂ ਦੇ ਸਾਹਮਣੇ ਰਾਜਪੂਤਾਂ ਦਾ ਟਿਕਣਾ ਔਖਾ ਹੋ ਗਿਆ। ਦੋਹਾਂ ਦਲਾਂ ਦਾ ਸਾਹਸ ਵਰਣਨ ਯੋਗ ਸੀ। ਅੰਤ ਅਫ਼ਗਾਨ ਜੇਤੂ ਰਹੇ। ਰਾਜਪੂਤ ਫ਼ੌਜਾਂ ਪਿੱਛੇ ਹਟਦੀਆਂ ਕਿਲ੍ਹੇ ਦੇ ਬੂਹੇ ਤੱਕ ਚਲੀਆਂ ਗਈਆਂ। ਉਥੇ ਪੁੱਜ ਕੇ ਉਨ੍ਹਾਂ ਨੇ ਇਕ ਵਾਰ ਫਿਰ ਸਾਹਸ ਕੀਤਾ ਪ੍ਰੰਤੂ ਅਫ਼ਗਾਨਾਂ ਸਾਹਮਣੇ ਉਨ੍ਹਾਂ ਦੀ ਇਕ ਨਾ ਚੱਲੀ। ਅੰਤ:

ਵਿਚ ਰਾਜਪੂਤ ਸੈਨਾਵਾਂ ਭੱਜ ਕੇ ਕਿਲ੍ਹੇ ਵਿਚ ਵੜ ਗਈਆਂ। ਅਫ਼ਗਾਨ ਜਿੱਤ ਨਾਲ ਖ਼ੁਸ਼ ਹੋ ਕੇ ਆਪਣੇ ਖੇਮਿਆਂ ਵਿਚ ਚਲੇ ਗਏ।

## ਪਿੱਤਲ ਦੇ ਗੋਲੇ

ਜਦੋਂ ਸ਼ੇਰ ਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਅਫ਼ਗਾਨ ਸੈਨਿਕਾਂ ਨੇ ਅਜੀਬ ਵੀਰਤਾ ਅਤੇ ਸਾਹਸ ਦਿਖਾ ਕੇ ਬੜਾ ਜੱਸ ਘੱਟਿਆ ਹੈ ਤਾਂ ਉਹ ਮਨ ਹੀ ਮਨ ਵਿਚ ਬੜਾ ਖ਼ੁਸ਼ ਹੋਇਆ। ਕਿਉਂਕਿ ਇਹ ਕੰਮ ਉਸ ਦੇ ਹੁਕਮ ਦੇ ਵਿਰੁੱਧ ਹੋਇਆ ਸੀ ਇਸ ਉਤੇ ਉਸ ਨੇ ਉਨ੍ਹਾਂ ਨੂੰ ਡਾਂਟਿਆ ਵੀ। ਕੁਝ ਸਮੇਂ ਬਾਅਦ ਉਸ ਨੇ ਉਨ੍ਹਾਂ ਅਫ਼ਗਾਨਾਂ ਨੂੰ ਉਚਿਤ ਜਾਗੀਰਾਂ, ਪਦਵੀਆਂ ਦਿੰਦੇ ਹੋਏ ਕਿਹਾ, "ਰਾਜਪੂਤਾਂ ਨੂੰ ਭਜਾਉਣ ਵਿਚ ਜਿਹੜਾ ਸਾਹਸ ਤੁਸਾਂ ਨੇ ਦਿਖਾਇਆ ਹੈ ਉਹ ਮੈਨੂੰ ਪਤਾ ਲੱਗ ਗਿਆ ਹੈ ਅਤੇ ਹੁਣ ਤੁਸੀਂ ਦੇਖੋ ਮੈਂ ਇਸ ਕਿਲ੍ਹੇ ਉਤੇ ਕਿਵੇਂ ਕਬਜ਼ਾ ਕਰਦਾ ਹਾਂ।" ਇਸ ਦੇ ਬਾਅਦ ਸ਼ੇਰ ਸ਼ਾਹ ਨੇ ਹੁਕਮ ਦਿੱਤਾ ਕਿ ਫ਼ੌਜ ਵਿਚ ਜਿੰਨਾ ਵੀ ਪਿੱਤਲ ਹੈ ਇਕੱਠਾ ਕੀਤਾ ਜਾਏ ਅਤੇ ਉਸ ਦੇ ਗੋਲੇ ਬਣਾਏ ਜਾਣ। ਉਸਦੇ ਆਦੇਸ਼ ਅਨੁਸਾਰ ਖੇਮਿਆਂ ਅਤੇ ਬਾਜ਼ਾਰ ਵਿਚ ਜਿਤਨਾ ਵੀ ਪਿੱਤਲ ਸੀ ਇਕੱਠਾ ਕਰ ਲਿਆ ਗਿਆ ਅਤੇ ਵੱਡੇ ਵੱਡੇ ਗੋਲੇ ਢਾਲ ਦਿਤੇ ਗਏ। ਫਿਰ ਇਨ੍ਹਾਂ ਗੋਲਿਆਂ ਨੂੰ ਇਕੋ ਵਾਰ ਕਿਲ੍ਹੇ ਦੀ ਦੀਵਾਰ ਉਤੇ ਛੱਡ ਦਿੱਤਾ ਗਿਆ ਜਿਸ ਨਾਲ ਦੀਵਾਰ ਵਿਚ ਤਰੇੜਾਂ ਪੈ ਗਈਆਂ ਅਤੇ ਕਈਆਂ ਥਾਂਵਾਂ ਤੋਂ ਕੰਧ ਨੂੰ ਨੁਕਸਾਨ ਪੁੱਜਾ। ਪੂਰਣਮੱਲ ਨੂੰ ਬੜੀ ਚਿੰਤਾ ਹੋਈ। ਉਹ ਕਿਲ੍ਹੇ ਵਿਚੋਂ ਖ਼ੁਦ ਬਾਹਰ ਆਇਆ ਤੇ ਸ਼ੇਰ ਸ਼ਾਹ ਉਸ ਨੂੰ ਕਹਿਣ ਲੱਗਾ, "ਮੈਂ ਤੈਨੂੰ ਮੁਆਫ਼ ਕਰਨ ਅਤੇ ਬਨਾਰਸ ਦਾ ਸੂਬੇਦਾਰ ਬਣਾਉਣਾ ਲਈ ਤਿਆਰ ਹਾਂ ਪਰ ਤੈਨੂੰ ਮੇਰੀ ਇਕ ਸ਼ਰਤ ਮੰਨਣੀ ਪਵੇਗੀ। ਜੋ ਤੂੰ ਮੁਸਲਮਾਨ ਪਰਿਵਾਰਾਂ ਨੂੰ ਕੈਦੀ ਕਰ ਰਖਿਆ ਹੈ ਉਨ੍ਹਾਂ ਨੂੰ ਆਜ਼ਾਦ ਕਰ ਦੇ।" ਪੂਰਣਮੱਲ ਨੇ ਉੱਤਰ ਦਿੱਤਾ, "ਮੇਰੇ ਕੋਲ ਇਕ ਵੀ ਪਰਿਵਾਰ ਕਿਲ੍ਹੇ ਵਿਚ ਬੰਦੀ ਦੇ ਰੂਪ ਵਿਚ ਨਹੀਂ। ਮੈਂ ਕਿਲ੍ਹੇ ਦਾ ਰਾਜਾ ਵੀ ਨਹੀਂ ਹਾਂ। ਮੈਂ ਤਾਂ ਕੇਵਲ ਰਾਜਾ ਦੇ ਪ੍ਰਤੀਨਿਧੀ ਦੇ ਰੂਪ ਵਿਚ ਸ਼ਾਸਨ ਕੰਮਾਂ ਨੂੰ ਦੇਖਦਾ ਹਾਂ। ਮੈਂ ਤੁਹਾਡੇ ਆਦੇਸ਼ ਨੂੰ ਰਾਜੇ ਕੋਲ ਲੈ ਜਾਵਾਂਗਾ ਅਤੇ ਉਹ ਜੋ ਉੱਤਰ ਦੇਵੇਗਾ ਤੁਹਾਡੀ ਸੇਵਾ ਵਿਚ ਪੇਸ਼ ਕਰਾਂਗਾ। ਸ਼ੇਰ ਸ਼ਾਹ ਨੇ ਪੂਰਣਮੱਲ ਨੂੰ ਵਾਪਸ ਕਿਲ੍ਹੇ ਵਿਚ ਜਾਣ ਦੀ ਆਗਿਆ ਦੇ ਦਿਤੀ। ਉਥੇ ਜਾ ਕੇ ਪੂਰਣ ਮੱਲ ਨੇ ਹੀਰੇ ਜਵਾਹਰਾਤ ਆਦਿ ਇਕੱਠੇ ਕਰਕੇ ਸ਼ੇਰ ਸ਼ਾਹ ਨੂੰ ਸੁਨੇਹਾ ਘੱਲਿਆ, ਤੁਹਾਡੇ ਸਾਹਮਣੇ ਪੇਸ਼ ਹੋਣ ਦਾ ਹੁਣ ਮੇਰੇ ਵਿਚ ਸਾਹਸ ਨਹੀਂ। ਮੇਰੀ ਆਪ ਨੂੰ ਅਰਜ਼ੋਈ ਹੈ ਕਿ ਆਪ ਕਿਲ੍ਹੇ ਤੋਂ ਦੋ ਪੜਾਅ ਪਿਛੇ ਹੱਟ ਜਾਓ। ਮੈਂ ਦੂਸਰੇ ਦੇਸ਼ ਨੂੰ ਜਾਂਦਾ ਹੋਇਆ ਕਿਲ੍ਹਾ ਤੁਹਾਡੇ ਸੈਨਿਕਾਂ ਨੂੰ ਦੇ ਜਾਵਾਂਗਾ। ਦੂਸਰਾ ਇਹ ਕਿ ਜੇਕਰ ਤੁਹਾਡੇ ਪੁੱਤਰ ਮੇਰੀ ਮਦਦ ਕਰਨ, ਮੇਰੇ ਧਨ ਤੇ ਪਰਿਵਾਰ ਨੂੰ ਕੋਈ ਹਾਨੀ ਨਾ ਪੁਜਾਈ ਜਾਵੇ ਤਾਂ ਮੈਂ ਪਰਿਵਾਰ ਸਮੇਤ ਆਪ ਦੀ ਸੇਵਾ ਵਿਚ ਹਾਜ਼ਰ ਹੋ ਸਕਦਾ ਹਾਂ। ਸ਼ੇਰ ਸ਼ਾਹ ਨੇ ਇਹ ਗੱਲ ਆਪਣੇ ਪੁੱਤਰਾਂ ਆਦਿਲ

ਖਾਨ ਅਤੇ ਕੁਤੁਬ ਖਾਨ ਨੂੰ ਦੱਸੀ ਤੇ ਉਨ੍ਹਾਂ ਨੂੰ ਪੂਰਣ ਮੱਲ ਨੂੰ ਲਿਆਉਣ ਲਈ ਅੰਦਰ ਭੇਜਿਆ ।

ਕੁਤੁਬ ਖਾਨ ਬਨੇਟ ਕਿਲ੍ਹੇ ਵਿਚ ਗਿਆ । ਉਸ ਨੇ ਪੂਰਣ ਮੱਲ ਨੂੰ ਯਕੀਨ ਦੁਆਇਆ ਕਿ ਮੈਂ ਤੇਰੀ ਜਾਨ ਮਾਲ ਦੀ ਸੁਰੱਖਿਆ ਸਮਰਾਟ ਕੋਲੋਂ ਕਰਵਾਵਾਂਗਾ । ਯਕੀਨ ਕਰਕੇ ਪੂਰਣਮੱਲ ਕਿਲ੍ਹੇ ਵਿਚੋਂ ਬਾਹਰ ਆ ਕੇ ਪਰਿਵਾਰ ਸਮੇਤ ਸ਼ੇਰ ਸ਼ਾਹ ਦੇ ਡੇਰੇ ਵਲ ਚਲ ਪਿਆ । ਸ਼ੇਰ ਸ਼ਾਹ ਦੇ ਸੰਕੇਤ ਤੇ ਉਸ ਰਾਜਪੂਤ ਸਰਦਾਰ ਦੇ ਰਹਿਣ ਲਈ ਸ਼ਾਹੀ ਸੈਨਾ ਦੇ ਪੜਾਅ ਵਿਚਕਾਰ ਇਕ ਥਾਂ ਨਿਸਚਿਤ ਕੀਤੀ । ਇਸ ਜਗ੍ਹਾ ਵਲ ਪੂਰਣਮੱਲ ਕੁਤੁਬ ਖਾਨ ਦੀ ਰੇਖ ਦੇਖ ਵਿਚ ਗਿਆ ।

ਕੁਝ ਦਿਨਾਂ ਬਾਅਦ ਚੰਦੇਰੀ ਦੇ ਮੁਸਲਮਾਨ ਸਰਦਾਰਾਂ ਦੀਆਂ ਵਿਧਵਾਵਾਂ ਰੋਂਦੀਆਂ ਪਿੱਟਦੀਆਂ ਸ਼ੇਰ ਸ਼ਾਹ ਦੇ ਡੇਰੇ ਆ ਗਈਆਂ । ਵਿਰਲਾਪ ਸੁਣਦੇ ਹੀ ਸ਼ੇਰ ਸ਼ਾਹ ਨੇ ਦਰਬਾਰੀਆਂ ਨੂੰ ਉਨ੍ਹਾਂ ਦੀ ਪੁਛਗਿੱਛ ਬਾਰੇ ਬੁਲਾਇਆ । ਉਨ੍ਹਾਂ ਨੇ ਸ਼ਾਹ ਦੇ ਸਾਹਮਣੇ ਆਉਂਦੇ ਹੀ ਅਰਜ਼ ਕੀਤੀ ਇਸ ਪੂਰਣਮੱਲ ਅਤਿਆਚਾਰੀ ਨਾਸਤਕ ਨੇ ਸਾਨੂੰ ਘੋਰ ਕਸ਼ਟ ਦਿੱਤਾ ਹੈ । ਇਸ ਨੇ ਸਾਡਿਆਂ ਪਤੀਆਂ ਨੂੰ ਮੌਤ ਦੇ ਘਾਟ ਉਤਾਰ ਕੇ ਸਾਡੀਆਂ ਪੁੱਤਰੀਆਂ ਨੂੰ ਦਾਸੀਆਂ ਅਤੇ ਨਾਚੀਆਂ ਬਣਾ ਕੇ ਕਿਲ੍ਹੇ ਅੰਦਰ ਰਖ ਲਿਆ ਤੇ ਸਾਡੀਆਂ ਜ਼ਮੀਨਾਂ ਆਦਿ ਹੜੱਪ ਕਰ ਲਈਆਂ । ਜੇਕਰ ਤੁਸੀਂ ਸਾਡੀ ਅਰਜ਼ ਸੁਣ ਕੇ ਸਾਨੂੰ ਨਿਆਂ ਨਹੀਂ ਦਿੰਦੇ, ਪੂਰਣਮੱਲ ਨੂੰ ਸਖ਼ਤ ਸਜ਼ਾ ਨਹੀਂ ਦਿੰਦੇ ਤਾਂ ਕਿਆਮਤ ਦੇ ਦਿਨ ਅੱਲਾਹ ਦੇ ਸਾਹਮਣੇ ਇਨ੍ਹਾਂ ਅਤਿਆਚਾਰਾਂ ਲਈ ਅਸੀਂ ਤੁਹਾਨੂੰ ਦੋਸ਼ੀ ਕਹਾਂਗੇ ।

ਇਨ੍ਹਾਂ ਦੀ ਕਹਾਣੀ ਸੁਣ ਕੇ ਸ਼ੇਰ ਸ਼ਾਹ ਬੜਾ ਦੁੱਖੀ ਹੋਇਆ ਅਤੇ ਉਸ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਤੁਰੇ । ਉਸ ਨੇ ਔਰਤਾਂ ਨੂੰ ਹੌਸਲਾ ਦਿੰਦੇ ਕਿਹਾ, "ਤੁਸੀਂ ਹੌਸਲਾ ਰਖੋ, ਮੈਂ ਪੂਰਣ ਮੱਲ ਨੂੰ ਕਈ ਕਸਮਾਂ ਤੇ ਬਚਨਾਂ ਦਾ ਯਕੀਨ ਦਵਾ ਕੇ ਕਿਲ੍ਹੇ ਤੋਂ ਬਾਹਰ ਕੱਢਵਾਇਆ ਹੈ ਅਤੇ ਹੁਣ ਮੇਰੀ ਹਿਫ਼ਾਜਤ ਵਿਚ ਹੈ ।"

ਇਨ੍ਹਾਂ ਔਰਤਾਂ ਨੇ ਸਮਰਾਟ ਨੂੰ ਉੱਤਰ ਦਿੱਤਾ, "ਤੁਹਾਨੂੰ ਛੇਤੀ ਹੀ ਉਲਮਾ ਨਾਲ ਸਲਾਹ ਕਰਕੇ ਜਿਵੇਂ ਉਹ ਕਹਿਣ ਵੈਸਾ ਹੀ ਕਰਨਾ ਚਾਹੀਦਾ ਹੈ ।"

ਸ਼ੇਰ ਸ਼ਾਹ ਨੇ ਖੇਮੇ ਵਿਚ ਪੁੱਜਦਿਆਂ ਹੀ ਸਾਰੇ ਉਲਮਾ ਨੂੰ ਆਪਣੀ ਸੇਵਾ ਵਿਚ ਬੁਲਵਾਇਆ ਜੋ ਉਸ ਦੀ ਜੇਤੂ ਸੈਨਾ ਦੇ ਨਾਲ ਸਨ । ਉਸ ਨੇ ਉਨ੍ਹਾਂ ਦੇ ਸਾਹਮਣੇ ਚੰਦੇਰੀ ਤੇ ਮੁਸਲਮਾਨਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਪੂਰਣਮੱਲ ਦੁਆਰਾ ਕੀਤੇ ਗਏ ਸਭ ਅਮਾਨਵੀ ਜ਼ੁਲਮਾਂ ਦਾ ਵੇਰਵਾ ਪੇਸ਼ ਕੀਤਾ ਅਤੇ ਸਲਾਹ ਲਈ ਕਿ ਐਸੀ ਹਾਲਤ ਵਿਚ ਪੂਰਣਮੱਲ ਨਾਲ ਕਿਸ ਤਰ੍ਹਾਂ ਦਾ ਵਿਵਹਾਰ ਹੋਣਾ ਚਾਹੀਦਾ ਹੈ । ਸਮਰਾਟ ਦੇ ਸਾਹਮਣੇ ਉਲਮਾ ਸ਼ੇਖ਼ ਰਫ਼ੀਉਦੀਨ ਅਤੇ ਦੂਸਰੇ ਸ਼ੇਖਾਂ ਨੇ ਪੂਰਣਮੱਲ ਨੂੰ ਮੌਤ ਦੀ ਸਜਾ ਦੇਣ ਦਾ ਨਿਰਣਾ ਰਖਿਆ ।

ਪੂਰਣਮੱਲ ਨੂੰ ਮਾਰ ਦੇਣ ਦਾ ਫੈਸਲਾ ਕਰ ਲਿਆ ਗਿਆ । ਰਾਤ ਸ਼ੇਰ ਸ਼ਾਹ ਨੇ ਈਸਾ ਖਾਨ ਹਾਜਿਬ ਨੂੰ ਹੁਕਮ ਦਿੱਤਾ ਕਿ ਉਹ ਸੈਨਕਾਂ ਤੇ ਹਾਥੀਆਂ ਨਾਲ ਛੇਤੀ ਹੀ ਇਕ ਨਿਸਚਿਤ ਥਾਂ ਵਲ ਗੌਂਡਵਾਨਾ ਦੀ ਦਿਸ਼ਾ ਵਿਚ ਜਾਣ ਲਈ ਤਿਆਰ ਹੋ

ਜਾਵੇ । ਉਸ ਨੇ ਇਸ ਦੇ ਨਾਲ ਹੀ ਹਬੀਬ ਖਾਨ ਨੂੰ ਆਦੇਸ਼ ਦਿੱਤਾ ਕਿ ਉਹ ਪੂਰਨਮੱਲ ਦੇ ਪੜਾਅ ਨੂੰ ਘੇਰ ਲਵੇ ਅਤੇ ਕਿਸੇ ਵੀ ਵਿਅਕਤੀ ਨਾਲ ਕੋਈ ਗੱਲ ਕੀਤੇ ਬਿਨ੍ਹਾ ਉਹ ਪੜਾਅ ਦੇ ਨਿਵਾਸੀਆ ਉਤੇ ਸਖ਼ਤ ਨਿਗਰਾਨੀ ਰਖੇ ਜਿਸ ਨਾਲ ਉਥੋਂ ਕੋਈ ਵੀ ਭੱਜ ਨਾ ਸਕੇ । ਜਦੋਂ ਹਾਥੀ ਅਤੇ ਸੈਨਿਕ ਨਿਸਚਿਤ ਥਾਂ ਤੇ 'ਕੱਠੇ ਹੋ ਗਏ ਤਾਂ ਸ਼ਾਹ ਨੇ ਹੁਕਮ ਦਿੱਤਾ ਕਿ ਉਹ ਸਵੇਰੇ ਸੂਰਜ ਨਿਕਲਣ ਵੇਲੇ ਪੂਰਣ ਮੱਲ ਦੇ ਡੇਰੇ ਨੂੰ ਚੁਫੇਰਿਓਂ ਘੇਰ ਲਏ ਤੇ ਉਸ ਨੂੰ ਪਰਿਵਾਰ ਸਮੇਤ ਮਾਰ ਦੇਵੇ ।

ਜਦੋਂ ਪੂਰਣਮੱਲ ਨੂੰ ਇਸ ਅਚਾਨਕ ਹਮਲੇ ਦੀ ਖ਼ਬਰ ਮਿਲੀ ਤਾਂ ਉਹ ਆਪਣੀ ਸਭ ਤੋਂ ਵਧ ਪਿਆਰੀ ਔਰਤ ਰਤਨਾਵਲੀ ਦੇ ਖੇਮੇ ਵਿਚ ਗਿਆ । ਰਤਨਾਵਲੀ ਹਿੰਦੀ ਦੀ ਬੜੀ ਚੰਗੀ ਕਵਿਤਰੀ ਸੀ । ਪੂਰਣਮੱਲ ਨੇ ਪਹਿਲਾਂ ਉਸ ਦਾ ਸਿਰ ਕਤਲ ਕਰ ਦਿੱਤਾ ਅਤੇ ਫਿਰ ਦੂਸਰਿਆਂ ਨੂੰ ਕਿਹਾ ਕਿ ਆਪਣੀਆਂ ਜਵਾਨ ਧੀਆਂ ਅਤੇ ਔਰਤਾਂ ਨੂੰ ਕਤਲ ਕਰ ਦਿਓ । ਰਾਜਪੂਤ ਅਜੇ ਆਪਣੀਆਂ ਧੀਆਂ, ਬੀਵੀਆਂ ਨੂੰ ਹੀ ਖ਼ਤਮ ਕਰ ਰਹੇ ਸਨ ਕਿ ਅਫ਼ਗਾਨਾਂ ਨੇ ਹਮਲਾ ਕਰ ਦਿੱਤਾ । ਅਤੇ ਰਾਜਪੂਤਾਂ ਨੂੰ ਮਾਰਨ ਲੱਗ ਪਏ ।

ਰਾਜਪੂਤ ਆਪਣੇ ਸਰਦਾਰ ਪੂਰਣਮੱਲ ਦੇ ਨਾਲ ਪਲਭਰ ਵਿਚ ਹੀ ਮੌਤ ਦੇ ਘਾਟ ਉਤਾਰ ਦਿਤੇ ਗਏ । ਜਿਉਂਦੀਆਂ ਔਰਤਾਂ ਬੰਦੀ ਬਣਾ ਲਈਆਂ ਗਈਆਂ । ਪੂਰਣ ਮੱਲ ਦੀ ਇਕ ਪੁੱਤਰੀ ਅਤੇ ਤਿੰਨ ਭਤੀਜਿਆਂ ਨੂੰ ਵੀ ਜੀਵਤ ਬੰਦੀ ਬਣਾ ਲਿਆ । ਸ਼ੇਰਖਾਨ ਨੇ ਪੂਰਣ ਮੱਲ ਦੀ ਪੁੱਤਰੀ ਨੂੰ ਨਾਚ ਕਰਨ ਵਾਲਿਆਂ ਨੂੰ ਸੌਂਪ ਦਿੱਤਾ ਤਾਂ ਕਿ ਉਸ ਨੂੰ (ਲੜਕੀ ਨੂੰ) ਨਾਚ ਸਿਖਾ ਕੇ ਸਰਵਜਨਕ ਥਾਵਾਂ ਉਤੇ ਨਾਚ ਕਰਾਇਆ ਕਰਨ । ਉਸ ਨੇ ਤਿੰਨਾਂ ਰਾਜਪੂਤਾਂ ਰਾਜ ਕੁਮਾਰਾਂ ਨੂੰ ਮਰਵਾ ਕੇ ਰਾਜਪੂਤ ਪੂਰਣਮੱਲ ਦੇ ਵੰਸ਼ ਦਾ ਅੰਤ ਕਰ ਦਿੱਤਾ । ਉਸ ਨੇ ਮੁਨਸ਼ੀ ਸ਼ਾਹਬਾਜ਼ ਖਾਨ ਉੱਚਖੈਲ ਸਰਵਾਨੀ ਨੂੰ ਕਿਲ੍ਹੇ ਦਾ ਨਾਇਕ ਬਣਾਇਆ । ਇਸ ਤਰ੍ਹਾਂ ਪੂਰਣਮੱਲ ਦਾ ਦਮਨ ਕਰਨ ਬਾਅਦ ਉਹ ਦਿੱਲੀ ਆ ਕੇ ਵਰਖਾ ਰੁੱਤ ਵਿਚ ਨਿਵਾਸ ਕਰਦਾ ਰਿਹਾ ।[4]

---

4. ਇਹ ਘਟਨਾ 1543 ਈ. ਦੇ ਜੁਲਾਈ ਮਹੀਨੇ ਦੀ ਹੈ । ਡਾ. ਕਾਲਿਕਾ ਰੰਜਨ ਕਾਨੂਨਗੋ ਨੇ ਇਸ ਘਟਨਾ ਵਿਚ 'ਸ਼ੇਰ ਸ਼ਾਹ' ਨੂੰ ਨਿਰਦੋਸ਼ ਠਹਿਰਾਇਆ ਹੈ ।

# 11. ਪੂਰੇ ਉੱਤਰੀ ਭਾਰਤ ਦਾ ਸ਼ਾਸਕ

ਵਰਖਾ ਰੁੱਤ ਖ਼ਤਮ ਹੋਣ ਦੇ ਬਾਅਦ ਸ਼ੇਰ ਸ਼ਾਹ ਨੇ ਫਿਰ ਤੋਂ ਹੋਰ ਖੇਤਰਾਂ ਦੇ ਸਿਰਕੱਢ ਸਰਦਾਰਾਂ ਉਤੇ ਹਮਲਾ ਕਰਨ ਲਈ ਆਪਣੇ ਸਰਦਾਰਾਂ ਨਾਲ ਸਲਾਹ ਕੀਤੀ। ਉਸ ਨੂੰ ਇਹ ਜਾਣ ਕੇ ਖ਼ੁਸ਼ੀ ਹੋਈ ਕਿ ਪੂਰਾ ਉੱਤਰੀ ਭਾਰਤ ਹੀ ਉਸ ਦੇ ਝੰਡੇ ਹੇਠ ਹੈ।

ਉਸ ਦੇ ਸਰਦਾਰਾਂ ਨੇ ਅਰਜ਼ ਕੀਤੀ, "ਤੁਹਾਡੀਆਂ ਜੇਤੂ ਫ਼ੌਜਾਂ ਨੇ ਪੂਰੇ ਉੱਤਰੀ ਭਾਰਤ ਨੂੰ ਜਿੱਤ ਲਿਆ ਹੈ ਅਤੇ ਇਸ ਕਰਕੇ ਹੁਣ ਇਹ ਜ਼ਰੂਰੀ ਬਣਦਾ ਹੈ ਕਿ ਤੁਹਾਡੀ ਫ਼ੌਜ ਦੱਖਣ ਵਲ ਜਾਏ ਅਤੇ ਉਥੋਂ ਦਿਆਂ ਡਾਕੂਆਂ ਨੂੰ ਸਜ਼ਾ ਦੇਵੇ। ਅਸੀਂ ਇਹ ਵੀ ਸੁਣਿਆ ਹੈ ਕਿ ਇਹ ਡਾਕੂ ਸ਼ਿਆ ਧਰਮ ਦੇ ਹਨ ਇਸ ਕਰਕੇ ਉਨ੍ਹਾਂ ਦਾ ਨਾਸ਼ ਕਰਨਾ ਉਤਨਾ ਹੀ ਪੁੰਨ ਵਾਲਾ ਹੈ ਜਿੰਨਾ ਕਿ ਹਿੰਦੂ ਨਾਸਤਕਾਂ ਦਾ।" ਸ਼ੇਰ ਸ਼ਾਹ ਨੇ ਇਹ ਗੱਲਾਂ ਸੁਣ ਕੇ ਕਿਹਾ, "ਤੁਹਾਡੀਆਂ ਇਹ ਸਭ ਗੱਲਾਂ ਸੱਚ ਹਨ ਪਰ ਮੇਰਾ ਵਿਚਾਰ ਹੈ ਕਿ ਜਦੋਂ ਦਾ ਸੁਲਤਾਨ ਇਬਰਾਹੀਮ ਸਿੰਘਾਸਨ ਤੇ ਬੈਠਾ ਹੈ ਉਦੋਂ ਤੋਂ ਹੀ ਨਾਸਤਕ ਜਾਗੀਰਦਾਰਾਂ ਨੇ ਇਨ੍ਹਾਂ ਖੇਤਰਾਂ ਵਿਚ ਇਸਲਾਮ ਧਰਮ ਦਾ ਵਿਨਾਸ਼ ਕਰ ਦਿੱਤਾ ਹੈ। ਉਨ੍ਹਾਂ ਨੇ ਦਿੱਲੀ ਅਤੇ ਮਾਲਵਾ ਖੇਤਰ ਦੀਆ ਖ਼ਾਸ ਮਸੀਤਾਂ ਡੇਗ ਦਿੱਤੀਆਂ ਹਨ ਅਤੇ ਇਨ੍ਹਾਂ ਦੀ ਥਾਂ ਮੂਰਤੀਆਂ ਪੂਜਣ ਦੇ ਕੇਂਦਰ ਅਥਵਾ ਮੰਦਰ ਬਣਵਾ ਲਏ ਹਨ। ਮੇਰਾ ਖ਼ਿਆਲ ਹੈ ਕਿ ਮੈਂ ਸਭ ਤੋਂ ਪਹਿਲਾਂ ਇਨ੍ਹਾਂ ਨਾਸਤਿਕਾਂ ਦਾ ਅੰਤ ਕਰਾਂ ਅਤੇ ਉਨ੍ਹਾਂ ਦੇ ਸਥਾਨਾਂ ਨੂੰ ਕਬਜ਼ੇ ਵਿਚ ਕਰਕੇ ਦੁਬਾਰਾ ਪਵਿੱਤਰ ਕਰਾਂ। ਇਸ ਹਾਲਤ ਵਿਚ ਮੈਂ ਸਭ ਤੋਂ ਪਹਿਲਾਂ ਮਾਲਦੇਵ ਵਰਗੇ ਨਾਸਿਤਕ ਸਰਦਾਰ ਦਾ ਦਮਨ ਕਰਨਾ ਠੀਕ ਸਮਝਾਂਗਾ। ਇਕ ਸਮਾਂ ਸੀ ਜਦੋਂ ਉਹ ਨਾਗੌਰ ਅਤੇ ਅਜਮੇਰ ਦੇ ਸ਼ਾਸਕ ਦਾ ਸੇਵਕ ਸੀ। ਇਸ ਦੇ ਸ਼ਾਸਕ ਨੇ ਇਸ ਦੀ ਸਵਾਮੀ ਭਗਤੀ ਉਤੇ ਯਕੀਨ ਕੀਤਾ ਪਰ ਇਸ ਵਿਸ਼ਵਾਸਘਾਤ ਨੇ ਉਸ ਦੀ ਹੱਤਿਆ ਕਰ ਦਿਤੀ ਅਤੇ ਛਲਕਪਟ ਤੇ ਧੋਖੇ ਨਾਲ ਉਸ ਦੇ ਰਾਜ ਦਾ ਸਵਾਮੀ ਬਣ ਗਿਆ।"

ਸ਼ੇਰ ਸ਼ਾਹ ਦੇ ਇਸ ਨਿਸ਼ਚੇ ਦਾ ਉਸ ਦੇ ਸਰਦਾਰਾਂ ਨੇ ਤਹਿ ਦਿਲੋਂ ਸਮਰਥਨ ਕੀਤਾ ਅਤੇ 950 ਹਿਜਰੀ ਵਿਚ (1543-44) ਸ਼ਾਹੀ ਫ਼ੌਜਾਂ ਨੇ ਜੇਤੂ ਝੰਡਾ ਲਹਿਰਾਉਂਦੇ

ਹੋਏ ਸਮਰਾਟ ਦੀ ਕਮਾਨ ਹੇਠ ਨਾਗੌਰਾ, ਅਜਮੇਰ ਅਤੇ ਜੋਧਪੁਰ ਦੀ ਦਿਸ਼ਾ ਵਲ ਵਧਣਾ ਸ਼ੁਰੂ ਕੀਤਾ ।

ਇਸ ਯੁੱਧ ਲਈ ਸ਼ੇਰ ਸ਼ਾਹ ਦੇ ਨਾਲ ਏਡੀ ਵੱਡੀ ਫ਼ੌਜ ਸੀ ਕਿ ਸੈਨਿਕਾਂ ਦੀ ਗਿਣਤੀ ਕਰਨੀ ਔਖੀ ਸੀ । ਸਾਰੇ ਤਜਰਬੇਕਾਰ ਬੁੱਢੇ ਅਫ਼ਗਾਨ ਸੈਨਾਪਤੀਆਂ ਦਾ ਕਹਿਣਾ ਸੀ ਕਿ ਉਨ੍ਹਾਂ ਨੇ ਕਦੀ ਐਨੀ ਵਿਸ਼ਾਲ ਸੈਨਾ ਨਹੀਂ ਦੇਖੀ । ਕੁਝ ਸਰਦਾਰਾਂ ਨੇ ਤਾਂ ਪਹਾੜੀਆਂ ਤੇ ਚੜ੍ਹ ਕੇ ਸੈਨਾ ਦੀ ਵਿਸ਼ਾਲਤਾ ਦਾ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਕਿਸੇ ਤਰ੍ਹਾਂ ਵੀ ਸਹੀ ਗਿਣਤੀ ਨਾ ਕਰ ਸਕੇ ।

ਆਗਰੇ ਤੋਂ ਫਤੇਹਪੁਰ ਸੀਕਰੀ ਪੁੱਜਣ ਤੇ ਸ਼ੇਰਸ਼ਾਹ ਨੇ ਸੈਨਿਕਾਂ ਨੂੰ ਹੁਕਮ ਦਿੱਤਾ ਕਿ ਹੁਣ ਉਹ ਯੁੱਧ ਤਰਤੀਬ ਨਾਲ ਚੱਲਣ ਅਤੇ ਹਰੇਕ ਡੇਰੇ ਉਤੇ ਮਿੱਟੀ ਦੀਆਂ ਰੱਖਿਆ ਪੰਗਤੀਆਂ ਬਣਾਉਣ । ਰਸਤੇ ਵਿਚ ਇਕ ਦਿਨ ਉਨ੍ਹਾਂ ਨੂੰ ਰੇਤ ਦੇ ਮੈਦਾਨ ਵਿਚ ਡੇਰਾ ਲਾਉਣਾ ਪਿਆ । ਕਿਹਾ ਜਾਂਦਾ ਹੈ ਕਿ ਕਾਫ਼ੀ ਜਤਨ ਕਰਨ ਤੇ ਵੀ ਅਫ਼ਗਾਨ ਸੈਨਿਕ ਇਸ ਮੌਕੇ ਤੇ ਆਪਣੇ ਡੇਰੇ ਦੇ ਚੁਫੇਰੇ ਰੱਖਿਆ ਪੰਗਤੀਆਂ ਨਾ ਬਣਾ ਸਕੇ । ਸ਼ੇਰ ਸ਼ਾਹ ਨੇ ਹਰੇਕ ਸੰਭਵ ਕੋਸ਼ਿਸ਼ ਤੇ ਵਿਚਾਰ ਕੀਤਾ, ਜਿਸ ਨਾਲ ਸੁਰੱਖਿਆ ਕਤਾਰਾਂ ਬਣਾਈਆਂ ਜਾ ਸਕਣ ਪ੍ਰੰਤੂ ਉਸ ਨੂੰ ਕੋਈ ਉਚਿਤ ਉਪਾ ਨਾ ਸੁਝਿਆ । ਉਸ ਦੇ ਪੋਤਰੇ ਮਹਿਮੂਦ ਖਾਨ ਨੇ ਇਸ ਮੌਕੇ ਤੇ ਉਸ ਦੀ ਮਦਦ ਕੀਤੀ ਅਤੇ ਉਸ ਨੇ ਇਕ ਪ੍ਰਸਤਾਵ ਸ਼ਾਹ ਦੇ ਸਾਹਮਣੇ ਰੱਖਿਆ । ਉਸ ਨੇ ਸਮਰਾਟ ਨੂੰ ਅਰਜ਼ ਕੀਤੀ, "ਜੇਕਰ ਅਸੀਂ ਬੋਰਿਆਂ ਵਿਚ ਰੇਤ ਭਰ ਲਈਏ ਅਤੇ ਉਨ੍ਹਾਂ ਦੀਆਂ ਦੀਵਾਰਾਂ ਬਣਾ ਲਈਏ ਤਾਂ ਸਾਡੀਆਂ ਪੰਗਤੀਆਂ ਤਿਆਰ ਹੋ ਸਕਦੀਆਂ ਹਨ ।" ਸ਼ੇਰ ਸ਼ਾਹ ਨੇ ਉਸ ਦੇ ਸੁਝਾਅ ਨੂੰ ਖ਼ੁਸ਼ੀ ਨਾਲ ਸਵੀਕਾਰ ਕਰਦੇ ਹੋਏ ਉਸ ਦੀ ਅਕਲ ਦੀ ਪ੍ਰਸੰਸਾ ਕੀਤੀ । ਇਸ ਸਥਾਨ ਤੇ ਉਸ ਦੇ ਸੈਨਿਕਾਂ ਨੇ ਰੇਤ ਦਿਆਂ ਬੋਰਿਆਂ ਨਾਲ ਰੱਖਿਆ ਪੰਗਤੀਆਂ ਬਣਾਈਆਂ ।

## ਮਾਲਦੇਵ ਨਾਲ ਛਲ

ਸ਼ੇਰਖਾਨ ਨੇ ਜੋਧਪੁਰ ਪੁੱਜਦੇ ਹੀ ਮਾਲਦੇਵ ਨੂੰ ਹਰਾਉਣ ਲਈ ਇਕ ਸਫ਼ਲ ਯੁਕਤੀ ਸੋਚ ਲਈ । ਉਸ ਨੇ ਮਾਲਦੇਵ ਦੇ ਸਰਦਾਰਾਂ ਵਲੋਂ ਆਪਣੇ ਨਾਮ ਇਸ ਆਸ਼ੇ ਨਾਲ ਪੱਤਰ ਲਿਖਵਾਇਆ—"ਸਮਰਾਟ ਨੂੰ ਮਾਲਦੇਵ ਨੂੰ ਹਰਾਉਣ ਵਿਚ ਕਿਸੇ ਤਰ੍ਹਾਂ ਦੀ ਚਿੰਤਾ ਨਹੀਂ ਕਰਨੀ ਚਾਹੀਦੀ ਤੇ ਨਾ ਹੀ ਕਿਸੇ ਸ਼ੱਕ ਨੂੰ ਦਿਲ ਵਿਚ ਲਿਆਉਣਾ ਚਾਹੀਦੈ । ਯੁੱਧ ਦੇ ਠੀਕ ਮੱਧ ਵਿਚ ਅਸੀਂ ਮਾਲਦੇਵ ਨੂੰ ਫੜ ਕੇ ਤੁਹਾਡੀ ਸੇਵਾ ਵਿਚ ਬੰਦੀ,ਦੇ ਰੂਪ ਵਿਚ ਲੈ ਆਵਾਂਗੇ ।" ਇਨ੍ਹਾਂ ਪੱਤਰਾਂ ਨੂੰ ਰੇਸ਼ਮੀ ਝੋਲਿਆਂ ਵਿਚ ਬੰਦ ਕਰਕੇ ਉਸਨੇ ਆਪਣੇ ਵਿਸ਼ਵਾਸਪਾਤਰ ਸੈਨਿਕ ਸਰਦਾਰ ਰਾਹੀਂ ਮਾਲਦੇਵ ਦੇ ਮੰਤਰੀ ਦੇ ਖੇਮੇ ਨੇੜੇ ਸੁੱਟਵਾ ਦਿੱਤੇ । ਜਦੋਂ ਮੰਤਰੀ ਦੇ ਨਜ਼ਰੀ ਇਹ ਝੋਲੇ ਪਏ ਤਾਂ ਉਸ ਨੇ ਬਿਨਾਂ ਖੋਲ੍ਹਿਆਂ ਇਹ ਝੋਲੇ ਮਾਲਦੇਵ ਕੋਲ ਭਿਜਵਾ ਦਿੱਤੇ । ਕਿਹਾ ਜਾਂਦਾ ਹੈ ਜਦੋਂ ਇਹ ਪੱਤਰ ਮਾਲਦੇਵ ਨੇ ਪੜ੍ਹਿਆ ਤਾਂ ਉਹ ਏਨਾ ਭੈਭੀਤ ਹੋ ਗਿਆ ਕਿ ਆਪਣਿਆਂ

ਸਰਦਾਰਾਂ ਦੇ ਲੱਖ ਕਸਮਾਂ ਖਾਣ ਦੇ ਬਾਵਜੂਦ ਵੀ ਉਨ੍ਹਾਂ ਦੀ ਸਵਾਮੀ ਭਗਤੀ ਤੇ ਵਿਸ਼ਵਾਸ ਨਾ ਲਿਆ ਕੇ ਜੋਧਪੁਰ ਨੂੰ ਛੱਡ ਜੰਗਲਾਂ ਵੱਲ ਭੱਜ ਗਿਆ। ਰਾਜਪੂਤਾਂ ਨੇ ਮਾਲਦੇਵ ਦੇ ਭੱਜ ਜਾਣ ਤੇ ਵੀ ਸਾਹਸ ਤੋਂ ਕੰਮ ਲਿਆ, ਸ਼ੇਰ ਸ਼ਾਹ ਦਾ ਡੱਟ ਕੇ ਮੁਕਾਬਲਾ ਕੀਤਾ। ਦੋ ਰਾਜਪੂਤ ਸਰਦਾਰਾਂ ਜੈ ਚੰਦੇਲ ਅਤੇ ਗੋਹਾ ਨੇ ਆਪਣੀ ਬੀਰਤਾ ਦਾ ਇਕ ਅਜੀਬ ਪ੍ਰੀਚੈ ਦਿਤਾ। ਰਾਜਪੂਤਾਂ ਨੇ ਕਿਲ੍ਹੇ ਵਿਚੋਂ ਨਿਕਲ ਕੇ ਅਫ਼ਗਾਨ ਫ਼ੌਜਾਂ ਨੂੰ ਘੇਰਨਾ ਸ਼ੁਰੂ ਕਰ ਦਿੱਤਾ ਅਤੇ ਸ਼ੇਰ ਸ਼ਾਹ ਨੂੰ ਸੁਚੇਤ ਕਰਦੇ ਕਿਹਾ, "ਤੁਸੀਂ ਜਲਦੀ ਵੈਰੀਆਂ ਉਤੇ ਹਮਲਾ ਕਰ ਦਿਓ ਨਹੀਂ ਤਾਂ ਉਹ ਆਪ ਦੀ ਫ਼ੌਜ ਨੂੰ ਖ਼ਤਮ ਕਰ ਦੇਣਗੇ।"

ਉਸ ਸਮੇਂ ਸ਼ੇਰ ਸ਼ਾਹ ਨਿਮਾਜ਼ ਪੜ੍ਹਨ ਵਿਚ ਮਗਨ ਸੀ ਅਤੇ ਮੁਸਤਾਆਬੀ-ਅਸ਼ਰ ਪੜ੍ਹ ਰਿਹਾ ਸੀ। ਉਸ ਨੇ ਅਫ਼ਗਾਨ ਸਰਦਾਰ ਨੂੰ ਕੁਝ ਕਹਿਣ ਦੀ ਬਜਾਏ ਆਪਣਾ ਘੋੜਾ ਮੰਗਵਾਇਆ। ਅਜੇ ਘੋੜੇ ਤੇ ਸਵਾਰ ਹੋ ਹੀ ਰਿਹਾ ਸੀ ਕਿ ਉਸ ਨੂੰ ਖ਼ਬਰ ਮਿਲੀ ਕਿ ਅਫ਼ਗਾਨ ਜੇਤੂ ਰਹੇ ਹਨ ਅਤੇ ਰਾਜਪੂਤਾਂ ਦਾ ਨਾਸ਼ ਕਰਦੇ ਅਫ਼ਗਾਨਾਂ ਨੇ ਜੈ-ਚੰਦੇਲ ਅਤੇ ਗੋਹਾ ਨੂੰ ਮਾਰ ਦਿਤੈ। ਫਿਰ ਵੀ ਜੈ ਚੰਦੇਲ ਅਤੇ ਗੋਹਾ ਦੀ ਵੀਰਤਾ ਦੀ ਕਹਾਣੀ ਸੁਣ ਕੇ ਸ਼ੇਰ ਸ਼ਾਹ ਬੜਾ ਖ਼ੁਸ਼ ਹੋਇਆ ਅਤੇ ਉਸ ਦੇ ਮੂੰਹੋਂ ਇਹ ਸ਼ਬਦ ਨਿਕਲੇ, "ਮੁੱਠੀ ਭਰ ਬਾਜਰੇ ਲਈ ਮੇਰੇ ਹੱਥੋਂ ਦਿੱਲੀ ਦਾ ਰਾਜ ਵੀ ਨਿਕਲਣ ਵਾਲਾ ਸੀ।" ਸ਼ੇਰ ਸ਼ਾਹ ਦਾ 'ਬਾਜਰੇ' ਸ਼ਬਦ ਤੋਂ ਮਾਰਵਾੜ ਦੀ ਰੇਤਲੀ ਭੂਮੀ ਵਲ ਸੰਕੇਤ ਸੀ। ਉਹ ਖਵਾਸ ਖਾਨ, ਈਸਾ ਖਾਨ ਨਿਆਜ਼ੀ ਅਤੇ ਕੁਝ ਦੂਸਰਿਆਂ ਸਰਦਾਰਾਂ ਨੂੰ ਨਾਗੌਰ ਦਾ ਸ਼ਾਸਨ ਸੌਂਪ ਕੇ ਆਪ ਰਾਜਧਾਨੀ ਵਲ ਤੁਰ ਪਿਆ। ਖਵਾਸ ਖਾਨ ਨੇ ਜੋਧਪੁਰ ਨੇੜੇ ਖਵਾਸਪੁਰ ਨਾਮਕ ਕਿਲ੍ਹਾ ਬਣਵਾਇਆ ਅਤੇ ਨਾਗੌਰ, ਅਜਮੇਰ, ਜੋਧਪੁਰ ਦੇ ਕਿਲ੍ਹਿਆਂ ਅਤੇ ਮਾਰਵਾੜ ਦੇ ਸਾਰੇ ਖੇਤਰਾਂ ਨੂੰ ਜਿੱਤ ਕੇ ਆਪਣੇ ਰਾਜ ਵਿਚ ਸ਼ਾਮਲ ਕੀਤਾ। ਮਾਲਦੇਵ ਨੇ ਜੋਧਪੁਰ ਤੋਂ ਭੱਜ ਕੇ ਗੁਜਰਾਤ ਦੀਆਂ ਸੀਮਾਵਾਂ ਤੇ ਸਥਿਤ ਸਿਵਾਨਾ ਨਾਮਕ ਕਿਲ੍ਹੇ ਵਿਚ ਸ਼ਰਣ ਲਈ।

ਇਸ ਦੇ ਬਾਅਦ ਸ਼ੇਰ ਸ਼ਾਹ ਦਿਆਂ ਸਰਦਾਰਾਂ ਨੇ ਉਸ ਨੂੰ ਸਲਾਹ ਦਿੱਤੀ ਕਿ ਬਰਸਾਤ ਦਾ ਮੌਸਮ ਨੇੜੇ ਹੋਣ ਕਰਕੇ ਸੈਨਿਕਾਂ ਨੂੰ ਛਾਉਣੀਆਂ ਵਿਚ ਰੱਖ ਦੇਣਾ ਚਾਹੀਦਾ ਹੈ ਪਰ ਸ਼ੇਰ ਸ਼ਾਹ ਨੇ ਉਨ੍ਹਾਂ ਨੂੰ ਉੱਤਰ ਦਿੱਤਾ, "ਮੈਂ ਵਰਖਾ ਰੁੱਤ ਵਿਚ ਆਪਣਿਆਂ ਫ਼ੌਜੀਆਂ ਨਾਲ ਰਹਿਣਾ ਚਾਹੁੰਦਾ ਹਾਂ, ਜਿਥੇ ਮੈਂ ਯੁੱਧ ਸੰਬੰਧੀ ਕੰਮਾਂ ਦਾ ਸੰਚਾਲਨ ਭਲੀ ਪ੍ਰਕਾਰ ਕਰ ਸਕਦਾ ਹਾਂ।" ਇਹ ਕਹਿ ਕੇ ਉਸ ਨੇ ਚਿਤੌੜ ਵੱਲ ਕੂਚ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਰਾਜਾ (ਸ਼ੇਰ ਸ਼ਾਹ) ਅਜੇ ਚਿਤੌੜ ਤੋਂ ਛੇ ਮੀਲ ਦੂਰ ਹੀ ਸੀ ਕਿ ਉਥੋਂ ਦੇ ਰਾਜੇ ਨੇ ਉਸ ਦੀ ਅਧੀਨਤਾ ਸਵੀਕਾਰ ਲਈ ਅਤੇ ਕਿਲ੍ਹੇ ਦੀਆਂ ਚਾਬੀਆਂ ਭੇਜ ਦਿਤੀਆਂ।

ਇਸ ਤਰ੍ਹਾਂ ਬਿਨਾਂ ਜੰਗ ਕੀਤੇ ਹੀ ਚਿਤੌੜ ਤੇ ਕਬਜ਼ਾ ਕਰਕੇ[1] ਉਸ ਨੇ ਖਵਾਸ ਖਾਨ

1. ਸੰਨ 1545 ਦੇ ਸ਼ੁਰੂ ਵਿਚ।

ਦੇ ਛੋਟੇ ਭਰਾ ਮੀਆਂ ਅਹਿਮਦ ਸਰਵਾਨੀ ਅਤੇ ਹੁਸੈਨ ਖਾਨ ਖਿਲਜੀ ਨੂੰ ਇਥੇ ਸ਼ਾਸਨ ਦੇ ਕੰਮਕਾਜ ਨੂੰ ਦੇਖਣ ਲਈ ਨਿਯੁਕਤ ਕਰਕੇ ਆਪ ਕਛਵਾੜਾ ਵਲ ਤੁਰ ਪਿਆ। ਇਸੇ ਸਥਾਨ 'ਤੇ ਉਸ ਦੇ ਜੇਠੇ ਪੁੱਤਰ ਆਦਿਲ ਖਾਨ ਨੇ ਜਦੋਂ ਉਸ ਕੋਲੋਂ ਰਣਥਮਭੌਰ ਨੂੰ ਜਾਣ ਦੀ ਆਗਿਆ ਮੰਗੀ ਤਾਂ ਸ਼ੇਰ ਸ਼ਾਹ ਨੇ ਆਗਿਆ ਦਿੰਦੇ ਹੋਏ ਕਿਹਾ, "ਮੈਂ ਸਿਰਫ਼ ਤੈਨੂੰ ਖ਼ੁਸ਼ ਕਰਨ ਲਈ ਰਣਥੰਮਭੌਰ ਜਾਣ ਦੀ ਆਗਿਆ ਦੇ ਰਿਹਾ ਹਾਂ ਪਰ ਉਥੇ ਜ਼ਿਆਦਾ ਸਮਾਂ ਨਹੀਂ ਰੁਕਣਾ ਅਤੇ ਛੇਤੀ ਹੀ ਸੈਨਾ ਵਿਚ ਵਾਪਸ ਆ ਜਾਣਾ।"

ਜਦੋਂ ਸ਼ੇਰਖਾਨ ਚਿਤੌੜ ਛੱਡ ਕੇ ਕਛਵਾੜਾ ਦੇ ਨੇੜੇ ਆਇਆ ਤਾਂ ਸ਼ੁਜਾਅਤ ਖਾਨ ਹਿੰਦੀਆ ਵਲ ਚਲ ਪਿਆ। ਸ਼ੁਜਾਅਤ ਖਾਨ ਦੇ ਕੁਝ ਵਿਰੋਧੀਆਂ ਨੇ ਸ਼ੇਰ ਸ਼ਾਹ ਨੂੰ ਉਸ ਦੀ ਸ਼ਿਕਾਇਤ ਕੀਤੀ ਕਿ ਉਹ 12000 ਘੋੜ ਸਵਾਰਾਂ ਦੀ ਥਾਂ (ਏਨੇ ਸਵਾਰਾਂ ਦਾ ਵੇਤਨ ਰਾਜਕੋਸ਼ ਵਿਚੋਂ ਉਸ ਨੂੰ ਮਿਲਦਾ ਸੀ) ਬਹੁਤ ਘੱਟ ਸੈਨਕ ਆਪਣੀ ਸੇਵਾ ਵਿਚ ਰਖਦਾ ਹੈ ਅਤੇ ਇਸੇ ਕਰਕੇ ਉਸ ਨੇ ਸਮਰਾਟ ਦੇ ਸਾਹਮਣੇ ਹਾਜ਼ਰ ਹੋਣ ਦਾ ਸਾਹਸ ਨਾ ਕਰਕੇ ਹਿੰਦੀਆ ਵਲ ਜਾਣਾ ਠੀਕ ਸਮਝਿਆ ਹੈ। ਸ਼ੁਜਆਤ ਖਾਨ ਦੇ ਪੁੱਤਰ ਮੀਆ ਵੀਯਾਜੀਦ ਅਤੇ ਦੌਲਤ ਖਾਨ ਨੇ ਜੋ ਸ਼ੇਰ ਸ਼ਾਹ ਦੇ ਨਾਲ ਸਨ, ਸ਼ੁਜਾਅਤ ਖਾਨ ਇਸ ਸ਼ਿਕਾਇਤ ਦੀ ਪੂਰੀ ਸੂਚਨਾ ਭੇਜ ਦਿੱਤੀ। ਸਮਾਚਾਰ ਮਿਲਦੇ ਹੀ ਸ਼ੁਜਾਅਤ ਖਾਨ ਨੂੰ ਕਛਵਾੜੇ ਵਿਚ ਸਮਰਾਟ ਦੀ ਸੇਵਾ ਵਿਚ ਹਾਜ਼ਰ ਹੋ ਗਿਆ ਅਤੇ ਉਸ ਨੇ ਸਮਰਾਟ ਨੂੰ ਅਰਜ਼ ਕੀਤੀ ਕਿ ਮੇਰੇ ਸੈਨਿਕਾਂ ਦੀ ਜਾਂਚ ਕਰਨ ਲਈ ਮੇਰੇ ਘੋੜਿਆਂ ਨੂੰ ਦਾਗ਼ਿਆ ਜਾਏ। ਕਿਹਾ ਜਾਂਦਾ ਹੈ ਕਿ ਉਸ ਦੇ 7,500 ਘੋੜਿਆਂ ਨੂੰ ਦਾਗਿਆ ਗਿਆ ਅਤੇ ਬਾਕੀਆਂ ਬਾਰੇ ਸਮਰਾਟ ਨੂੰ ਕਿਹਾ ਕਿ ਉਹ ਖੇਤਰ ਵਿਚ ਸੇਵਾ ਕਟ ਰਹੇ ਹਨ। ਪ੍ਰੰਤੂ ਜੇਕਰ ਸਮਰਾਟ ਚਾਹੇ ਤਾਂ ਉਹ ਘੋੜੇ ਵੀ ਇਥੇ ਦਾਗਣ ਲਈ ਲਿਆਂਦੇ ਜਾ ਸਕਦੇ ਹਨ।

ਸ਼ੇਰ ਸ਼ਾਹ ਨੇ ਉਸ ਨੂੰ ਉੱਤਰ ਦਿੱਤਾ, "ਤੁਹਾਡੇ ਬਾਕੀ ਘੋੜਿਆਂ ਨੂੰ ਮੇਰੇ ਸਾਹਮਣੇ ਲਿਆਉਣ ਦੀ ਲੋੜ ਨਹੀਂ। ਮੈਨੂੰ ਯਕੀਨ ਹੋ ਗਿਆ ਹੈ ਕਿ ਤੁਸੀਂ ਜਿੰਨਿਆਂ ਫ਼ੌਜੀਆਂ ਦੀ ਤਨਖ਼ਾਹ ਲੈਂਦੇ ਹੋ ਉਤਨੇ ਹੀ ਤੁਹਾਡੇ ਕੋਲ ਹਨ। ਜਿਨ੍ਹਾਂ ਲੋਕਾਂ ਨੇ ਤੇਰੀ ਸ਼ਿਕਾਇਤ (ਝੂਠੀ) ਕੀਤੀ ਉਨ੍ਹਾਂ ਦੇ ਮੂੰਹ ਕਾਲੇ ਹੋ ਗਏ ਹਨ।" ਇਸ ਦੇ ਬਾਅਦ ਉਸ ਨੇ ਸ਼ੁਜਾਅਤ ਖਾਨ ਨੂੰ ਹਿੰਦੀਆ ਜਾਣ ਦੀ ਆਗਿਆ ਦੇ ਦਿੱਤੀ ਤੇ ਨਾਲ ਹੀ ਆਦੇਸ਼ ਦੇ ਦਿੱਤਾ ਕਿ ਤੈਨੂੰ ਜਿਉਂ ਹੀ ਮੇਰੀ ਕਾਲਿੰਜਰ ਉਤੇ ਜਿੱਤ ਦਾ ਸਮਾਚਾਰ ਮਿਲੇ ਤਾਂ ਬਗ਼ੈਰ ਸਮਾਂ ਗੁਆਇਆਂ ਦੱਖਣ ਵੱਲ ਕੂਚ ਕਰ ਦੇਣ, ਅਤੇ ਸਿੱਧਾ ਸ਼ੀਆ ਵਿਦ੍ਰੋਹੀਆਂ ਦੇ ਦਮਨ ਲਈ ਦੱਖਣੀ ਭਾਰਤ ਪੁੱਜ ਜਾਣਾ।

ਸ਼ੇਰ ਸ਼ਾਹ ਨੇ ਕਛਵਾੜਾ ਤੋਂ ਕਾਲਿੰਜਰ[2] ਵੱਲ ਕੂਚ ਕਰ ਦਿੱਤਾ। ਸ਼ਾਹਬੰਦੀ ਪੁੱਜ ਕੇ ਉਸ ਨੂੰ ਲੱਗਾ ਕਿ ਆਲਮ ਖਾਨ ਮਿਆਨਾ ਨਾਮਕ ਇਕ ਸੈਨਿਕ ਸਰਦਾਰ ਨੇ

2. ਸਾਡੇ ਤਤਕਾਲੀਨ ਗ੍ਰੰਥਾਂ ਵਿਚ ਸ਼ਬਦ ਕਾਲਿੰਜਰ ਹੀ ਲਿਖਿਆ ਹੋਇਆ ਹੈ।

ਦੋਆਬਾ ਵਿਚ ਵਿਦ੍ਰੋਹ ਕਰ ਦਿੱਤਾ ਹੈ ਅਤੇ ਮੇਰਠ ਦੇ ਪ੍ਰਾਂਤ ਉਤੇ ਅਧਿਕਾਰ ਕਰਕੇ ਅਨੇਕ ਸ਼ਾਹੀ ਖੇਤਰਾਂ ਨੂੰ ਨਸ਼ਟ ਕਰ ਦਿੱਤਾ ਹੈ। ਉਸ ਨੇ ਛੇਤੀ ਹੀ ਸ਼ਾਹਬੰਦੀ ਤੋਂ ਆਗਰੇ ਵੱਲ ਕੂਚ ਕਰ ਦਿੱਤਾ ਤਾਂਕਿ ਉਹ ਇਸ ਵਿਦ੍ਰੋਹ ਨੂੰ ਖ਼ੁਦ ਸਮਾਪਤ ਕਰ ਸਕੇ। ਅਜੇ ਉਹ ਦੋ ਹੀ ਪੜਾ ਚਲਿਆ ਸੀ ਜਦ ਉਸ ਨੂੰ ਖਬਰ ਮਿਲੀ ਕਿ ਵਿਦ੍ਰੋਹ ਨੂੰ ਸ਼ਾਂਤ ਕਰ ਦਿੱਤਾ ਗਿਆ ਹੈ। ਖਵਾਸ ਖਾਨ ਦੇ ਸੇਵਕ ਅਤੇ ਸਰਹਿੰਦ ਦੇ ਨਾਇਕ ਭਗਵੰਤ ਨੇ ਉਸ ਨੂੰ ਸਰਹਿੰਦ ਨੇੜੇ ਹਰਾ ਕੇ ਮਾਰ ਦਿੱਤਾ ਹੈ। ਇਹ ਖ਼ਬਰ ਸੁਣ ਕੇ ਸ਼ੇਰ ਸ਼ਾਹ ਬੜਾ ਖ਼ੁਸ਼ ਹੋਇਆ ਅਤੇ ਉਸ ਨੇ ਫਿਰ ਕਾਲਿੰਜਰ ਵੱਲ ਕੂਚ ਕਰ ਦਿੱਤਾ।

ਜਦੋਂ ਸ਼ੇਰ ਸ਼ਾਹ ਕਾਲਿੰਜਰ ਦੇ ਨੇੜੇ ਪੁੱਜਾ ਤਾਂ ਉਥੋਂ ਦੇ ਰਾਜੇ ਕੀਰਤ ਸਿੰਘ ਨੇ ਸੁਆਗਤ ਕਰਨ ਦੀ ਥਾਂ ਕਿਲ੍ਹੇ ਨੂੰ ਬੰਦ ਕਰਕੇ ਯੁੱਧ ਕਰਨ ਦਾ ਫੈਸਲਾ ਕੀਤਾ। ਸ਼ਾਹ ਨੇ ਵੀ ਕਿਲ੍ਹੇ ਨੂੰ ਘਿਰਵਾ ਲਿਆ ਅਤੇ ਆਪਣੀ ਫ਼ੌਜ ਨੂੰ ਹਮਲਾ ਕਰਨ ਦਾ ਆਦੇਸ਼ ਦੇ ਦਿੱਤਾ। ਸ਼ੇਰ ਸ਼ਾਹ ਦਿਆਂ ਫ਼ੌਜੀਆਂ ਨੇ ਉੱਚੇ ਉੱਚੇ ਟਿੱਲੇ ਬਣਾ ਕੇ ਉਤੇ ਤੋਪਾਂ ਟਿਕਾਈਆਂ। ਉਥੋਂ ਤੋਪ ਗੋਲਿਆਂ ਅਤੇ ਤੀਰਾਂ ਦੀ ਵਰਖਾ ਕਿਲ੍ਹੇ ਦੇ ਵਾਸੀਆਂ ਉਤੇ ਕੀਤੀ। ਕਹਿੰਦੇ ਹਨ ਕਿ ਇਸ ਕਿਲ੍ਹੇ ਨੂੰ ਸ਼ੇਰ ਸ਼ਾਹ ਨੇ ਏਨੀ ਕਠਿਨਾਈ ਨਾਲ ਇਸ ਕਰਕੇ ਕਾਬੂ ਕੀਤਾ ਕਿ ਉਹ ਇਕ ਨਰਤਕੀ ਜੋ ਕੀਰਤ ਸਿੰਘ ਦੇ ਦਰਬਾਰ ਵਿਚ ਸੀ, ਨੂੰ ਜ਼ਿੰਦਾ ਪਕੜਨਾ ਚਾਹੁੰਦਾ ਸੀ। ਕੀਰਤ ਸਿੰਘ ਦੇ ਦਰਬਾਰ ਦੀ ਇਸ ਨਰਤਕੀ ਦਾ ਨਾਂ 'ਪਟਾਰ' ਸੀ ਅਤੇ ਇਸ ਦੇ ਹੁਸਨ ਦੀ ਬੜੀ ਚਰਚਾ ਸੀ। ਉਸ ਨੂੰ ਪਾਉਣ ਦੇ ਉਦੇਸ਼ ਨਾਲ ਹੀ ਕਿਲ੍ਹੇ ਨੂੰ ਤੋਪਾਂ ਨਾਲ ਨਸ਼ਟ ਕਰਨ ਅਤੇ ਕੀਰਤ ਸਿੰਘ ਨੂੰ ਜੰਗ ਕਰਨ ਲਈ ਮਜਬੂਰ ਕਰਨ ਦੀ ਥਾਂ ਆਪਣੇ ਸੈਨਿਕਾਂ ਨੂੰ ਗੋਲੀਆਂ ਅਤੇ ਬਾਣਾਂ ਦੀ ਬਰਖਾ ਕਰਨ ਦਾ ਹੁਕਮ ਦਿੱਤਾ।

ਹਿਜਰੀ ਸੰਨ 952 (ਈ. 1544–45) ਦੇ ਰਬੀ-ਉਲ-ਅਵਲ ਦੀ ਨੌਂਵੀਂ ਤਾਰੀਖ (ਸ਼ੁਕਰਵਾਰ) ਨੂੰ ਅਜੇ ਕੇਵਲ ਦਿਨ ਦੇ ਪੰਜ ਘੰਟੇ ਹੀ ਬੀਤੇ ਸਨ, ਸਮਰਾਟ ਨੇ ਕੁਵੇਲਾ ਕਰਨ ਦੀ ਇੱਛਾ ਪ੍ਰਗਟ ਕੀਤੀ। ਉਸ ਨੇ ਆਪਣੇ ਸ਼ੇਖਾਂ ਅਤੇ ਦਰਬਾਰੀਆਂ ਨਾਲ ਜਲਪਾਨ ਸ਼ੁਰੂ ਕੀਤਾ। ਇਸੇ ਦੌਰਾਨ ਹੀ ਸ਼ੇਖ ਨਿਜ਼ਾਮ ਨੇ ਕਿਹਾ, "ਨਾਸਤਕਾਂ ਦੇ ਵਿਰੁੱਧ ਯੁੱਧ ਕਰਨ ਤੋਂ ਇਲਾਵਾ ਮੁਸਲਮਾਨ ਕੋਲ ਹੋਰ ਕੋਈ ਪੁੰਨ ਦਾਇਕ ਅੱਛਾ ਨਹੀਂ ਹੈ। ਇਸ ਯੁੱਧ ਵਿਚ ਜੇਕਰ ਤੁਸੀਂ ਮਰਦੇ ਹੋ, ਤਾਂ ਤੁਹਾਨੂੰ ਸ਼ਹੀਦ ਦਾ ਸਨਮਾਨ ਮਿਲਦਾ ਹੈ ਅਤੇ ਜੇ ਜ਼ਿੰਦਾ ਰਹਿੰਦੇ ਹੋ ਤਾਂ ਤੁਹਾਨੂੰ ਗਾਜ਼ੀ ਜਾਂ ਧਰਮ ਦੇ ਨਾਂ ਤੇ ਵਿਜੇਤਾ ਦਾ ਮਾਣ ਮਿਲਦਾ ਹੈ।"

ਸ਼ੇਰ ਸ਼ਾਹ ਨੇ ਜਲਪਾਨ ਕਰਨ ਪਿੱਛੋਂ ਦਰਿਆ ਖਾਨ ਨੂੰ ਆਦੇਸ਼ ਦਿੱਤਾ ਕਿ ਮੇਰੇ ਨਿਰੀਖਣ ਲਈ ਬਾਰੂਦ ਦੇ ਗੋਲੇ ਲਿਆਂਦੇ ਜਾਣ। ਉਹ ਖ਼ੁਦ ਇਕ ਟਿੱਲੇ ਉਤੇ ਚੜ੍ਹਿਆ ਅਤੇ ਆਪਣੇ ਹੱਥੀਂ ਦੁਸ਼ਮਣਾਂ 'ਤੇ ਅਨੇਕ ਤੀਰ ਛੱਡੇ। ਇਸੇ ਦੌਰਾਨ ਦਰਿਆ ਖਾਨ ਹੋਰ ਗੋਲੇ ਲੈ ਆਇਆ ਅਤੇ ਸ਼ੇਰ ਸ਼ਾਹ ਉਨ੍ਹਾਂ ਦੇ ਨਿਰੀਖਣ ਲਈ ਟਿੱਲਿਓਂ ਹੇਠਾਂ ਆ ਗਿਆ। ਜਦੋਂ ਉਸ ਦੇ ਫ਼ੌਜੀ ਗੋਲਿਆਂ ਨੂੰ ਦੁਸ਼ਮਣ ਵੱਲ ਚਲਾ ਰਹੇ ਸਨ ਉਸੇ ਵੇਲੇ ਇਕ ਗੋਲਾ ਦੁਰਗ ਦੇ ਬੂਹੇ ਨਾਲ ਟਕਰਾ ਕੇ ਵਾਪਸ

ਉਸ ਥਾਂ ਤੇ ਆ ਡਿੱਗਿਆ ਜਿਥੇ ਬਾਕੀ ਗੋਲੇ ਪਏ ਹੋਏ ਸਨ। ਸ਼ੇਰ ਸ਼ਾਹ ਜੋ ਉਥੇ ਖੜ੍ਹਾ ਸੀ ਗੋਲਿਆਂ ਦੇ ਭੰਡਾਰ ਦੇ ਤੇਜ਼ੀ ਨਾਲ ਫਟਣ ਉਤੇ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਜਦ ਕਿ ਦੂਸਰੇ ਸ਼ੇਖ਼ ਖਲੀਲ, ਸ਼ੇਖ਼ ਨਿਜ਼ਾਮ ਤੇ ਬਾਕੀ ਸਰਦਾਰ ਜੋ ਉਥੇ ਖੜੇ ਸਨ ਵਾਲ ਵਾਲ ਬਚ ਗਏ। ਜਦੋਂ ਸ਼ੇਰ ਸ਼ਾਹ ਨੂੰ ਜ਼ਖ਼ਮੀ ਹਾਲਤ ਵਿਚ ਉਸ ਦੇ ਖ਼ੇਮੇ ਵਿਚ ਲਿਆਂਦਾ ਗਿਆ ਤਾਂ ਉਸ ਵੇਲੇ ਸਾਰੇ ਸਰਦਾਰ ਉਸ ਕੋਲ 'ਕੱਠੇ ਹੋ ਗਏ ਤਾਂ ਉਸ ਨੇ ਈਸਾਖਾਨ ਹਾਜਿਬ, ਮਸਨਦ ਖਾਨ ਕਾਲਕਾਪੁਰ ਈਸਾਖਾਨ ਦੇ ਜਮਾਤਾ ਅਤੇ ਸ਼ਹਿਬਾਜ਼ ਖਾਨ ਸਰਵਾਨੀ ਨੂੰ ਆਪਣੇ ਕੋਲ ਬੁਲਾਇਆ ਅਤੇ ਕਿਹਾ, "ਮੇਰੇ ਜ਼ਿੰਦਾ ਜੀ ਕਾਲਿੰਜਰ ਨੂੰ ਜਿੱਤ ਲਵੋ।"

ਈਸਾਖਾਨ ਨੇ ਖ਼ੇਮੇ ਵਿਚੋਂ ਨਿਕਲ ਕੇ ਸਾਰੇ ਸਰਦਾਰਾਂ ਨੂੰ ਸ਼ੇਰ ਸ਼ਾਹ ਦੀ ਇੱਛਾ ਤੋਂ ਜਾਣੂ ਕਰਵਾਇਆ। ਸਭ ਪਾਸਿਆਂ ਤੋਂ ਅਫ਼ਗਾਨਾਂ ਨੇ ਟਿੱਡੀਆਂ, ਕੀੜੀਆਂ ਵਾਂਗ ਦੁਸ਼ਮਣ ਉਤੇ ਹਮਲਾ ਕਰ ਦਿੱਤਾ ਅਤੇ ਤੀਸਰੇ ਪਹਿਰ ਦੀ ਨਮਾਜ਼ ਤੱਕ ਕਿਲ੍ਹੇ ਉਤੇ ਕਬਜ਼ਾ ਕਰ ਲਿਆ। ਉਨ੍ਹਾਂ ਨੇ ਸਾਰਿਆਂ ਰਾਜਪੂਤਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਜਦੋਂ ਸ਼ੇਰ ਸ਼ਾਹ ਨੂੰ ਇਸ ਜਿੱਤ ਦੀ ਖ਼ਬਰ ਦੱਸੀ ਤਾਂ ਉਸ ਦੇ ਚਿਹਰੇ ਉਤੇ ਖ਼ੁਸ਼ੀ ਦੀ ਚਮਕ ਆ ਗਈ। ਰਾਜਾ ਕੀਰਤ ਸਿੰਘ ਆਪਣੇ 70 ਸਾਥੀਆਂ ਨਾਲ ਇਕ ਮਹਿਲ ਵਿਚ ਛੁੱਪਿਆ ਹੋਇਆ ਸੀ। ਕੁਤੁਬਖਾਨ ਨੇ ਰਾਤ ਭਰ ਇਸ ਮਹਿਲ ਨੂੰ ਘੇਰੀ ਰਖਿਆ ਤਾਂਕਿ ਕੀਰਤ ਸਿੰਘ ਜ਼ਿੰਦਾ ਭੱਜ ਨਾ ਸਕੇ। ਸ਼ੇਰ ਸ਼ਾਹ ਨੇ ਸਰਦਾਰਾਂ ਅਤੇ ਪੁੱਤਰਾਂ ਨੂੰ ਬੁਲਾ ਲਿਆ। ਇਸ ਤਰ੍ਹਾਂ ਕੀਰਤ ਸਿੰਘ ਨੂੰ ਉਥੋਂ ਜਿਉਂਦਿਆਂ ਭੱਜ ਨਿਕਲਣ ਦਾ ਮੌਕਾ ਮਿਲ ਗਿਆ ਪ੍ਰੰਤੂ ਦੂਸਰੇ ਸਵੇਰੇ ਹੀ ਅਫ਼ਗਾਨ ਸਰਦਾਰਾਂ ਨੇ ਕੀਰਤ ਸਿੰਘ ਨੂੰ ਜਿਉਂਦਿਆਂ ਬੰਦੀ ਬਣਾ ਲਿਆ।

ਸੰਨ 952 ਹਿਜਰੀ ਵਿਚ ਰਬੀ-ਉਲ-ਅਵਲ ਦੀ ਦਸਵੀਂ ਤਾਰੀਖ ਨੂੰ (22 ਮਈ, 1545 ਨੂੰ) ਸ਼ੇਰ ਸ਼ਾਹ ਦਾ ਦੇਹਾਂਤ ਹੋ ਗਿਆ। ਉਸ ਦੀ ਮੌਤ ਦੀ ਤਾਰੀਕ "ਅਜਆਤਿਸ਼ ਮੁਰਦ" ਨਾਮਕ ਵਾਕ ਵਿਚ ਦਰਜ ਹੈ ਜਿਸ ਦਾ ਅਰਥ ਹੈ ਸ਼ੇਰ ਸ਼ਾਹ ਪ੍ਰਲੋਕ ਸਿਧਾਰ ਗਏ।

ਸ਼ੇਰ ਸ਼ਾਹ ਨੇ ਪੰਜ ਸਾਲ ਤੱਕ ਦਿੱਲੀ ਤੇ ਛੇ ਮਹੀਨੇ ਤੱਕ ਬੰਗਾਲ ਦੇ ਸ਼ਾਸਕ ਦੇ ਰੂਪ ਵਿਚ ਰਾਜ ਕੀਤਾ। ਉਸ ਦੀ ਮੌਤ ਪਿਛੋਂ ਉਸ ਦਾ ਛੋਟਾ ਪੁੱਤਰ ਜਲਾਲ ਖਾਨ ਗੱਦੀ ਉਤੇ ਬੈਠਾ। ਕਾਲਿੰਜਰ ਦੇ ਕੋਲ ਲਾਲਗੜ੍ਹ ਵਿਚ ਸ਼ੇਰ ਸ਼ਾਹ ਦੀ ਮ੍ਰਿਤਕ ਦੇਹ ਦਫਨਾਈ ਗਈ। ਕੁਝ ਸਮੇਂ ਬਾਅਦ ਉਸਦੀਆਂ ਹੱਡੀਆਂ ਸਹਸਰਾਮ ਲਿਆਂਦੀਆਂ ਗਈਆਂ। ਉਥੇ ਉਸ ਦੀ ਕਬਰ ਉਸ ਦੇ ਬਾਪ ਦੇ ਮਜ਼ਾਰ ਦੇ ਨਾਲ ਹੀ ਉਸ ਰੋਜ਼ੇ ਵਿਚ ਬਣਾਈ ਗਈ ਜਿਸ ਦਾ ਨਿਰਮਾਣ ਖ਼ੁਦ ਸ਼ੇਰ ਸ਼ਾਹ ਨੇ ਕੀਤਾ ਸੀ। ਇਹ ਰੋਜ਼ਾ ਅੱਜ ਵੀ ਮੌਜੂਦ ਹੈ। ਇਹ ਭਾਰਤ ਦੇ ਮੱਧ ਯੁੱਗ ਦੇ ਇਤਿਹਾਸ ਦੀ ਕਹਾਣੀ ਦੱਸਦਾ ਹੈ ਜੋ ਸ਼ੇਰ ਸ਼ਾਹ ਦੀ ਯਾਦ ਖ਼ਾਸ ਤੌਰ ਤੇ ਦਿਲਾਉਂਦੀ ਹੈ।

# 12. ਸ਼ੇਰ ਸ਼ਾਹ ਦਾ ਸ਼ਾਸਨ ਪ੍ਰਬੰਧ

ਸ਼ੇਰ ਸ਼ਾਹ ਦੇ ਜੀਵਨ-ਮਰਨ ਦੀ, ਯੁੱਧ ਨਿਪੁੰਨਤਾ ਅਤੇ ਰਾਜ ਵਿਸਤਾਰ ਦੀ ਕਹਾਣੀ ਅਧੂਰੀ ਰਹੇਗੀ ਜੇਕਰ ਅਸੀਂ ਉਸ ਦੇ ਅਤਿਅੰਤ ਚੰਗੇ ਸ਼ਾਸਨ ਪ੍ਰਬੰਧ ਦਾ ਜ਼ਿਕਰ ਨਾ ਕਰੀਏ । ਅੱਜ ਤੱਕ ਚਲੀਆਂ ਆਉਂਦੀਆਂ ਅਨੇਕ ਪਰੰਪਰਾਵਾਂ ਐਸੀਆਂ ਹਨ ਜੋ ਸ਼ੇਰ ਸ਼ਾਹ ਦੀ ਦੇਣ ਹਨ, ਉਸ ਦੀ ਸੂਝ ਬੂਝ ਤੇ ਦੂਰਦਰਸ਼ਤਾ ਦੀਆਂ ਲਖਾਇਕ ਹਨ । ਇਹ ਅਤਕਥਨੀ ਨਹੀਂ ਹੋਵੇਗੀ ਜੇਕਰ ਅਸੀਂ ਇਹ ਆਖੀਏ ਕਿ ਸ਼ੇਰ ਸ਼ਾਹ ਨੇ ਆਪਣੇ ਰਾਜ ਵਿਸਤਾਰ ਅਤੇ ਸੰਗਠਨ ਨੂੰ ਸਥਾਈ ਬਣਾਉਣ ਲਈ ਜੋ ਵਿਵਸਥਾ ਸ਼ੁਰੂ ਕੀਤੀ ਉਸ ਦਾ ਲਾਭ ਹਮਾਯੂੰ ਅਤੇ ਅਕਬਰ ਦੇ ਸਮੇਂ ਲੈ ਕੇ ਅੱਜ ਤੱਕ ਦੇ ਸ਼ਾਸਕ ਉਠਾਉਂਦੇ ਆ ਰਹੇ ਹਨ । ਅੰਗਰੇਜ਼ ਇਤਿਹਾਸ ਲੇਖਕ ਕੀਨ ਨੇ ਭਾਰਤੀ ਰਾਜਿਆਂ ਵਿਚੋਂ ਸ਼ੇਰ ਸ਼ਾਹ ਦੇ ਸ਼ਾਸਨ ਪ੍ਰਬੰਧ ਦੀ ਖ਼ਾਸ ਪ੍ਰਸ਼ੰਸਾ ਕਰਦੇ ਹੋਏ ਲਿਖਿਆ ਹੈ, "ਕਿਸੇ ਸ਼ਾਸਨ ਨੇ, ਬ੍ਰਿਟਿਸ਼ ਸ਼ਾਸਨ ਨੇ ਵੀ ਰਾਜ ਦੇ ਪ੍ਰਬੰਧ ਵਿਚ ਐਸੀ ਯੋਗਤਾ ਨਹੀਂ ਦਿਖਾਈ ਜਿਸ ਤਰ੍ਹਾਂ ਦੀ ਇਸ ਪਠਾਨ ਸ਼ੇਰ ਸ਼ਾਹ ਨੇ ਦਿਖਾਈ । ਸ਼ੇਰ ਸ਼ਾਹ ਨੇ ਆਪਣੇ ਜੀਵਨ ਦਾ ਹਰ ਪਲ ਉੱਤਮ ਸ਼ਾਸਨ ਪ੍ਰਬੰਧ ਅਤੇ ਸਫ਼ਲ ਸੈਨਿਕ ਸੰਚਾਲਨ ਕਰਨ ਵਿਚ ਲਗਾਇਆ । ਉਹ ਸ਼ਹਿਨਸ਼ਾਹੀ ਸ਼ਾਨੋ-ਸ਼ੌਕਤ ਵਲੋਂ ਸਦਾ ਉਦਾਸੀਨ ਰਿਹਾ । ਉਹ ਵਿਲਾਸਤਾ ਤੋਂ ਦੂਰ ਰਿਹਾ । ਲੋਕ ਕਥਨ ਹੈ ਕਿ ਇਕ ਵਾਰ ਹਮਾਯੂੰ ਦਾ ਦੂਤ ਉਸ ਨੂੰ ਮਿਲਣ ਆਇਆ । ਮਿਲ ਕੇ ਵਾਪਸ ਆ ਕੇ ਉਸ ਨੇ ਸ਼ੇਰ ਸ਼ਾਹ ਦੇ ਬਾਰੇ ਕਿਹਾ, "ਜਦੋਂ ਮੈਂ ਉਸ ਦੇ ਕੋਲ ਗਿਆ ਤਾਂ ਸ਼ੇਰ ਸ਼ਾਹ ਕਹੀ ਲੈ ਕੇ ਖਾਈ ਖੋਦ ਰਿਹਾ ਸੀ । ਮੈਨੂੰ ਦੇਖ ਕੇ ਉਹ ਜ਼ਮੀਨ ਉਤੇ ਬੈਠ ਗਿਆ ਅਤੇ ਗੱਲਾਂ ਕਰਨ ਲੱਗ ਪਿਆ ।" ਰਾਜ ਕਾਜ ਗੰਭੀਰ ਵਿਸ਼ੇ ਹਨ ਅਤੇ ਕਹੀ ਲੈ ਕੇ ਖਾਈ ਖੋਦਣਾ ਇਕ ਰਾਜੇ ਲਈ ਅਸਾਧਾਰਣ ਗੱਲ ਹੈ । ਪਰ ਦੋਹਾਂ ਨਾਲੋਂ ਵੱਧ ਮਹੱਤਵ ਦੀ ਗੱਲ ਇਹ ਹੈ ਕਿ ਅਸਧਾਰਣ ਕੰਮਕਾਰਾਂ ਵਿਚ ਸੰਤੁਲਨ ਬਣਾਇਆ ਜਾਵੇ ਅਤੇ ਇਕ ਕੰਮ ਨੂੰ ਦੂਸਰੇ ਵਿਚ ਰੋੜਾ ਨਾ ਬਣਨ ਦੀ ਥਾਂ ਸਹਾਈ ਬਣਾਇਆ ਜਾਵੇ ।

ਸ਼ੇਰ ਸ਼ਾਹ ਨੇ ਆਸਾਮ ਤੋਂ ਲੈ ਕੇ ਮੁਲਤਾਨ ਅਤੇ ਸਿੰਧ ਤੱਕ ਤੇ ਕਸ਼ਮੀਰ ਤੋਂ ਸਤਪੁਰਾ ਦੀਆਂ ਪਹਾੜੀਆਂ ਤੱਕ ਨਾ ਕੇਵਲ ਇਕ ਪੱਕਾ ਸਾਮਰਾਜ ਸਥਾਪਤ ਕੀਤਾ

ਸਗੋਂ ਸ਼ਾਸਨ ਸੰਬੰਧੀ ਇਕਰੂਪਤਾ ਦੀ ਨਜ਼ਰੋਂ ਇਕ ਸੰਗਠਿਤ ਇਕਤੰਤਰ ਰਾਜ ਦੀ ਨੀਂਹ ਰੱਖੀ। ਸ਼ੇਰ ਸ਼ਾਹ ਤੋਂ ਪਹਿਲੇ ਜਿੰਨੇ ਵੀ ਮੁਸਲਮਾਨ ਬਾਦਸ਼ਾਹ ਦਿੱਲੀ ਦੇ ਸਿੰਘਾਸਨ ਉਤੇ ਬੈਠੇ ਉਨ੍ਹਾਂ ਵਿਚੋਂ ਕਿਸੇ ਨੇ ਵੀ ਦੂਰ ਦੇ ਪ੍ਰਾਂਤਾਂ ਨੂੰ ਕੇਂਦਰ ਨਾਲ ਜੋੜਨ ਦਾ ਕੋਈ ਉਪਰਾਲਾ ਨਾ ਕੀਤਾ। ਇਸ ਦਾ ਫਲ ਇਹ ਸੀ ਕਿ ਵੱਡੇ ਪ੍ਰਾਂਤਾਂ ਦੇ ਗਵਰਨਰ ਮੌਕਾ ਮਿਲਦੇ ਹੀ ਨਾ ਕੇਵਲ ਸੁਤੰਤਰ ਹੋ ਬਹਿੰਦੇ ਸਗੋਂ ਸਮਰਾਟ ਨੂੰ ਵੀ ਨਾ ਗੌਲਦੇ। ਮੁਸਲਮਾਨ ਸ਼ਾਸਕਾਂ ਵਿਚੋਂ ਪਹਿਲਾਂ ਸ਼ੇਰ ਸ਼ਾਹ ਨੇ ਹੀ ਕੇਂਦਰੀ ਸਰਕਾਰ ਅਤੇ ਪ੍ਰਾਂਤੀ ਸਰਕਾਰਾਂ ਵਿਚ ਸਿੱਧਾ ਸੰਪਰਕ ਪੈਦਾ ਕੀਤਾ। ਸੰਪੂਰਨ ਸਾਮਰਾਜ ਦੇ ਲਗਾਨ ਉਤੇ ਨਿਗਾਹ ਰੱਖਣੀ ਉਸ ਦਾ ਪ੍ਰਧਾਨ ਉਦੇਸ਼ ਸੀ। ਸੁਸ਼ਾਸਨ ਦੀ ਸਹੂਲੀਅਤ ਲਈ ਉਸ ਨੇ ਪ੍ਰਾਂਤਾਂ ਨੂੰ ਸਰਕਾਰ ਵਿਚ ਅਤੇ ਸਰਕਾਰ ਨੂੰ ਪਰਗਨਿਆਂ ਵਿਚ ਵੰਡਿਆ। ਇਹ ਸਰਕਾਰ ਅਤੇ ਪਰਗਨੇ ਅੱਜ ਕਲ੍ਹ ਵੀ ਕਮਿਸ਼ਨਰੀ ਅਤੇ ਜ਼ਿਲੇ ਹਨ। ਹਰ ਇਕ ਪਰਗਨੇ ਵਿਚ ਇਕ ਸ਼ਿਕਦਰ, ਇਕ ਅਮੀਨ, ਇਕ ਖ਼ਜ਼ਾਨਚੀ ਅਤੇ ਦੋ ਕਲਰਕ—ਇਕ ਫਾਰਸੀ ਅਤੇ ਦੂਸਰਾ ਹਿੰਦੀ ਲਿਖਣ ਲਈ ਹੁੰਦੇ ਸਨ।

## ਰੋਜ਼ ਦਾ ਕੰਮ

ਜਦੋਂ ਕਿਸਮਤ ਨੇ ਸ਼ੇਰ ਸ਼ਾਹ ਨੂੰ ਸੱਤਾ ਬਖ਼ਸ਼ੀ ਅਤੇ ਭਾਰਤ ਵਰਸ਼ ਦਾ ਰਾਜ ਉਸ ਕੋਲ ਆ ਗਿਆ ਤਾਂ ਉਸ ਨੇ ਵਿਦਵਾਨਾਂ ਦੇ ਅਨੁਭਵਾਂ ਅਤੇ ਨਿੱਜੀ ਲਿਆਕਤ ਕਰਕੇ ਆਪਣੀ ਪਰਜਾ ਲਈ ਐਸੇ ਉੱਤਮ ਨਿਯਮ ਬਣਾਏ ਕਿ ਉਨ੍ਹਾਂ ਨੂੰ ਰਾਜ-ਕਰਮਚਾਰੀਆਂ ਤੋਂ ਮੁਕਤੀ ਮਿਲ ਗਈ। ਉਸ ਦੇ ਸਖ਼ਤ ਸ਼ਾਸਨ ਨੇ ਰਾਜ ਵਿਚ ਹੋਣ ਵਾਲੇ ਅਪਰਾਧਾਂ ਅਤੇ ਦੰਗਿਆਂ ਦਾ ਖਾਤਮਾ ਕੀਤਾ। ਪਰਜਾ ਸੁੱਖੀ ਹੋ ਗਈ। ਸੁਰੱਖਿਆ ਅਤੇ ਲੋਕ ਸੁਵਿਧਾ ਲਈ ਆਵਾਜਾਈ ਦੇ ਰਸਤੇ ਬਣਵਾਏ। ਸੈਨਿਕਾਂ ਅਤੇ ਵਿਉਪਾਰੀਆਂ ਨੂੰ ਅਨੇਕ ਲਾਭ ਦਿੱਤੇ। ਉਸ ਨੇ ਆਪਣੇ ਨੇਮਾਂ ਅਤੇ ਰਾਜ ਆਦਰਸ਼ਾਂ ਦਾ ਸਖ਼ਤੀ ਨਾਲ ਪਾਲਣ ਕੀਤਾ ਅਤੇ ਛੇਤੀ ਹੀ ਸਾਰੇ ਰਾਜ ਵਿਚ ਸ਼ਾਂਤੀ ਅਤੇ ਸੁਵਿਵਸਥਾ ਦਾ ਵਾਤਾਵਰਣ ਪੈਦਾ ਹੋ ਗਿਆ। ਉਹ ਖ਼ੁਦ ਕਿਹਾ ਜਾਂਦਾ ਸੀ, "ਸਮਰਾਟਾਂ ਲਈ ਇਤਿਹਾਸ ਦੇ ਸਫ਼ਿਆਂ ਨੂੰ ਆਪਣੇ ਉੱਚ ਆਦਰਸ਼ਾਂ ਅਤੇ ਧਾਰਮਕ ਪਰਵਿਰਤੀਆਂ ਰਾਹੀਂ ਰੰਗਣਾ ਸ਼ੋਭਾ ਦਿੰਦਾ ਹੈ। ਜਿੰਨਾ ਪੂਜਾ ਪਾਠ ਸੰਬੰਧੀ ਕੰਮ ਉਲੇਮਾ ਅਤੇ ਜਨਸਾਧਾਰਣ ਕਰਦੇ ਹਨ ਉਸ ਵਿਚ ਸਮਰਾਟ ਦਾ ਉਤਨਾ ਹੀ ਹਿੱਸਾ ਹੈ। ਰਾਜਿਆਂ ਨੂੰ ਖ਼ੁਦਾ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਕਿਉਂਕਿ ਉਸ ਨੇ ਉਨ੍ਹਾਂ ਉਤੇ ਖ਼ਾਸ ਮਿਹਰਬਾਨੀ ਕੀਤੀ ਹੈ ਤੇ ਆਪਣੀ ਪਰਜਾ ਨੂੰ ਉਨ੍ਹਾਂ ਦੀ ਹਿਫਾਜ਼ਤ ਵਿਚ ਰਖਿਆ ਹੈ। ਇਸੇ ਕਰਕੇ ਸਮਰਾਟਾਂ ਨੂੰ ਈਸ਼ਵਰ ਦੇ ਉਦੇਸ਼ਾਂ ਦੀ ਕਦੇ ਉਲੰਘਣਾ ਨਹੀਂ ਕਰਨੀ ਚਾਹੀਦੀ।"[1]

1. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ।

ਸ਼ੇਰ ਸ਼ਾਹ ਸ਼ਾਸਨ ਅਤੇ ਧਨ ਦੌਲਤ ਸੰਬੰਧੀ ਸਭ ਛੋਟੀਆਂ ਮੋਟੀਆਂ ਗੱਲਾਂ ਨੂੰ ਆਪ ਦੇਖਦਾ ਹੁੰਦਾ ਸੀ। ਸ਼ਾਸਨ ਸੰਬੰਧੀ ਕੰਮ ਵਿਚ ਰੁੱਝਿਆ ਹੋਣ ਤੇ ਵੀ ਉਹ ਖ਼ੁਦਾ ਦੀ ਬੰਦਗੀ ਤੋਂ ਅਵੇਸਲਾ ਨਹੀਂ ਹੁੰਦਾ ਸੀ। ਉਹ ਇਨ੍ਹਾਂ ਦੋਹਾਂ ਕੰਮਾਂ ਵਿਚ ਰੁੱਝਿਆ ਰਹਿੰਦਾ ਸੀ। ਜਦੋਂ ਰਾਤ ਦਾ ਇਕ ਤਿਹਾਈ ਭਾਗ ਬਾਕੀ ਰਹਿੰਦਾ ਸੀ ਉਦੋਂ ਹੀ ਉਸ ਦਾ ਸੇਵਕ ਉਸ ਨੂੰ ਜਗਾ ਦਿੰਦਾ ਸੀ। ਉਹ ਹਰ ਰੋਜ਼ ਜਾਗ ਕੇ ਨਹਾਉਣ ਦੇ ਬਾਅਦ ਰਾਤ ਦੇ ਚੌਥੇ ਪਹਿਰ ਤੱਕ ਨਮਾਜ਼ ਆਦਿ ਵਿਚ ਰੁੱਝਿਆ ਰਹਿੰਦਾ। ਉਸ ਦੇ ਪਿਛੋਂ ਉਸ ਦੇ ਮੰਤਰੀ ਤੇ ਅਧਿਕਾਰੀ ਉਸ ਦੀ ਸੇਵਾ ਵਿਚ ਹਾਜ਼ਰ ਹੋ ਕੇ ਆਪਣੇ ਵਿਭਾਗਾਂ ਦੇ ਰੋਜ਼ਾਨਾ ਕੰਮਾਂ ਦੇ ਵੇਰਵੇ ਉਸ ਦੇ ਸਾਹਮਣੇ ਪੇਸ਼ ਕਰਦੇ। ਸ਼ੇਰ ਸ਼ਾਹ ਉਨ੍ਹਾਂ ਨੂੰ ਸ਼ਾਸਨ ਸੰਬੰਧੀ ਜੋ ਵੀ ਆਗਿਆ ਦਿੰਦਾ ਉਹ ਲਿਖ ਲੈਂਦੇ ਸਨ ਤਾਂ ਕਿ ਭਵਿੱਖ ਵਿਚ ਸਮਰਾਟ ਨੂੰ ਇਨ੍ਹਾਂ ਬਾਰੇ ਫੇਰ ਨਾ ਪੁੱਛਣਾ ਪਵੇ। ਸਵੇਰ ਨਿਕਲਣ ਦੇ ਬਾਅਦ ਉਹ ਫਿਰ ਅਨੇਕ ਦਰਬਾਰੀਆਂ ਨਾਲ ਸਮੂਹਕ ਨਮਾਜ਼ ਪੜ੍ਹਦਾ ਸੀ ਅਤੇ ਕੁਝ ਸਮੇਂ ਲਈ ਮੁਸਤ-ਅਬੇ-ਅਸ਼ਰ ਤੇ ਹੋਰ ਧਾਰਮਕ ਗ੍ਰੰਥਾਂ ਦਾ ਅਧਿਐਨ ਵੀ ਕਰਦਾ ਸੀ। ਇਸ ਪਿਛੋਂ ਉਸ ਦੇ ਸੈਨਾਪਤੀ ਅਤੇ ਸਰਦਾਰ ਉਸ ਦੀ ਸੇਵਾ ਵਿਚ ਹਾਜ਼ਰ ਹੁੰਦੇ ਸਨ ਅਤੇ ਬੁਲਾਣ ਵਾਲੇ ਸੇਵਕ ਇਕ ਵਿਅਕਤੀ ਨੂੰ "ਅਮੁਕ ਵਿਅਕਤੀ ਦਾ ਪੁੱਤਰ ਫਲਾਣਾ ਸਰਦਾਰ ਸਮਰਾਟ ਦੀ ਸੇਵਾ ਵਿਚ ਹਾਜ਼ਰ ਹੋ" ਪੁਕਾਰ ਕੇ ਸਮਰਾਟ ਦੇ ਸਾਹਮਣੇ ਭੇਜਦੇ ਸਨ। ਉਹ ਆਪਣੇ ਸਰਦਾਰਾਂ ਤੇ ਸੈਨਿਕਾਂ ਨੂੰ ਪੁੱਛਦਾ ਸੀ ਕਿ ਜੇਕਰ ਤੁਹਾਡੇ ਕੋਲ ਜਾਗੀਰਾਂ ਨਾ ਹੋਣ ਤਾਂ ਮੈਂ ਦੇ ਸਕਦਾ ਹਾਂ ਪਰ ਉਨ੍ਹਾਂ ਨੂੰ ਮੇਰੇ ਨਾਲ ਯੁੱਧਾਂ ਵਿਚ ਜਾਣਾ ਪਵੇਗਾ। ਜੇਕਰ ਕੋਈ ਸਰਦਾਰ ਜਾਂ ਸੈਨਿਕ ਇਕ ਜੀਗਰ ਰਖਦੇ ਹੋਏ ਝੂਠ ਬੋਲ ਕੇ ਸਮਰਾਟ ਤੋਂ ਦੂਸਰੀ ਜਾਗੀਰ ਲੈ ਲਵੇ ਤਾਂ ਸੱਚ ਦਾ ਪਤਾ ਲੱਗ ਜਾਣ ਤੇ ਉਸ ਨੂੰ ਸਖ਼ਤ ਸਜ਼ਾ ਦਿੱਤੀ ਜਾਂਦੀ ਸੀ।

ਇਸ ਦੇ ਬਾਅਦ ਉਹ ਦੁੱਖੀਆਂ ਅਤੇ ਫਰਿਆਦੀਆਂ ਦੀਆਂ ਅਰਜ਼ਾਂ ਸੁਣਦਾ। ਸ਼ੇਰ ਸ਼ਾਹ ਸਭ ਦੇ ਨਾਲ ਨਿਆਂ ਅਤੇ ਨਿਰਪੱਖਤਾ ਦਾ ਵਿਵਹਾਰ ਕਰਨਾ ਜ਼ਰੂਰੀ ਸਮਝਦਾ ਸੀ। ਉਹ ਅਕਸਰ ਕਿਹਾ ਕਰਦਾ ਸੀ, "ਨਿਆਂ ਸਭ ਤੋਂ ਉਤਮ ਧਾਰਮਿਕ ਆਦਰਸ਼ ਹੈ। ਇਸ ਫ਼ਰਜ਼-ਪਾਲਣ ਦਾ ਹਿੰਦੂ ਅਤੇ ਮੁਸਲਮਾਨ ਬਰਾਬਰ ਆਦਰ ਕਰਦੇ ਹਨ।" ਉਹ ਰਾਜ ਦੇ ਸ਼ਾਸਨ ਦੇ ਕੰਮਾਂ ਨੂੰ ਖ਼ੁਦ ਦੇਖਦਾ। ਉਸ ਨੇ ਆਪਣੇ ਦਿਨ ਰਾਤ ਨੂੰ ਇਨ੍ਹਾਂ ਕੰਮਾਂ ਲਈ ਇੰਜ ਵੰਡਿਆ ਹੋਇਆ ਸੀ ਕਿ ਉਹ ਕਿਸੇ ਵੀ ਮੌਕੇ ਨਿਸ਼ਕ੍ਰਿਆ ਅਤੇ ਆਲਸੀ ਨਹੀਂ ਬਣਦਾ ਸੀ। ਉਸ ਦਾ ਇਹ ਕਥਨ ਅਤੇ ਆਦਰਸ਼ ਬੜਾ ਸ਼ਲਾਘਾਯੋਗ ਹੈ—,'ਬੜੇ ਬੜੇ ਪਦਅਧਿਕਾਰੀਆਂ ਨੂੰ ਸਦਾ ਕਿਰਿਆਸ਼ੀਲ ਰਹਿਣਾ ਚਾਹੀਦਾ ਹੈ। ਉਨ੍ਹਾਂ ਨੂੰ ਆਪਣੇ ਪਦ ਦੇ ਮਹੱਤਵ ਅਤੇ ਉੱਚ ਸਥਾਨ ਦੇ ਕਾਰਨ ਰਾਜ ਦੇ ਕਾਰਜਾਂ ਨੂੰ ਨਾ ਤਾਂ ਤੁੱਛ ਸਮਝਣਾ ਚਾਹੀਦਾ ਹੈ ਅਤੇ ਨਾ ਆਪਣੇ ਮੰਤਰੀਆਂ ਉਤੇ ਲੋੜ ਤੋਂ ਵੱਧ ਯਕੀਨ ਕਰਨਾ ਚਾਹੀਦੇ। ਸਮਕਾਲੀਨ ਦੂਜੇ ਸ਼ਾਸਕਾਂ ਦੇ ਦਰਬਾਰੀ ਭ੍ਰਿਸ਼ਟ ਸਨ। ਇਸ ਕਰਕੇ ਉਹ ਦੁਰਬਲ ਹਨ। ਉਨ੍ਹਾਂ ਦੀ ਦੁਰਬਲਤਾ ਤੋਂ ਹੀ ਲਾਭ ਉਠਾ ਕੇ ਮੈਂ ਭਾਰਤ ਦਾ ਸਮਰਾਟ ਬਣ ਸਕਿਆ। ਸਮਰਾਟ ਨੂੰ ਇਹ ਦੇਖ

ਲੈਣਾ ਚਾਹੀਦਾ ਹੈ ਕਿ ਵਕੀਲ ਅਤੇ ਵਜ਼ੀਰ ਭ੍ਰਿਸ਼ਟ ਨਾ ਹੋਣ। ਰਿਸ਼ਵਤ ਲੈਣ ਅਤੇ ਦੇਣ ਵਾਲੇ ਸਾਰੇ ਪਦਅਧਿਕਾਰੀ ਸਮਰਾਟ ਦੀ ਸੇਵਾ ਦੇ ਯੋਗ ਨਹੀਂ ਹੁੰਦੇ। ਮੈਨੂੰ ਉਸ ਵਿਅਕਤੀ ਨੂੰ ਆਪਣੇ ਨੇੜੇ ਦੇਖ ਕੇ ਨਫ਼ਰਤ ਹੁੰਦੀ ਹੈ ਜੋ ਰਿਸ਼ਵਤ ਲੈਂਦਾ ਹੈ ਕਿਉਂਕਿ ਐਸਾ ਵਿਅਕਤੀ ਕਦੇ ਸੁਆਮੀ ਭਗਤ ਨਹੀਂ ਹੋ ਸਕਦਾ ਅਤੇ ਉਸ ਦੇ ਕੰਮਾਂ ਤੋਂ ਰਾਜ ਅਤੇ ਰਾਜੇ ਨੂੰ ਬਹੁਤ ਹਾਨੀ ਹੋ ਸਕਦੀ ਹੈ।"

ਜਦੋਂ ਸ਼ੇਰ ਸ਼ਾਹ ਦੇ ਸੰਪੂਰਨ ਰਾਜ ਦੀ ਸਥਾਪਨਾ ਹੋ ਗਈ ਤਾਂ ਉਸਨੇ ਆਪਣੀ ਪਰਜਾ ਨੂੰ ਸਭ ਪ੍ਰਕਾਰ ਦੇ ਜ਼ੁਲਮ ਤੋਂ ਬਚਾਣਾ ਆਪਣਾ ਮੁੱਖ ਲਕਸ਼ ਬਣਾਇਆ। ਕਿਹਾ ਜਾਂਦਾ ਹੈ ਕਿ ਉਸ ਨੇ ਅਤਿਆਚਾਰੀ ਕਰਮਚਾਰੀਆਂ ਉੱਤੇ ਕਦੇ ਦਇਆ ਨਾ ਕੀਤੀ। ਇਥੋਂ ਤੱਕ ਕਿ ਜੇ ਉਸ ਦੇ ਨਿਕਟ ਸੰਬੰਧੀ ਭਾਈ ਅਤੇ ਪੁੱਤਰ ਕਿਸੇ ਅਪਰਾਧ ਦੇ ਭਾਗੀ ਹੁੰਦੇ ਤਾਂ ਉਹ ਉਨ੍ਹਾਂ ਉੱਤੇ ਕਦੇ ਵੀ ਦਇਆ ਨਾ ਕਰਦਾ। ਉਨ੍ਹਾਂ ਦੇ ਨਾਲ ਵੀ ਉਸ ਦਾ ਉਹ ਹੀ ਵਿਚਾਰ ਹੁੰਦਾ ਸੀ ਜੋ ਉਹ ਦੂਸਰਿਆਂ ਅਪਰਾਧੀਆਂ ਨਾਲ ਕਰਦਾ। ਉਸ ਦੇ ਚਰਿੱਤਰ ਦੀ ਇਕ ਸ਼ਲਾਘਾਯੋਗ ਇਹ ਵਿਸ਼ੇਸ਼ਤਾ ਇਹ ਸੀ ਕਿ ਉਹ ਅਤਿਆਚਾਰੀਆਂ ਤੇ ਅਨਿਆਂ ਕਰਨ ਵਾਲਿਆਂ ਨੂੰ ਦੰਡ ਦੇਣ ਵਿਚ ਕਿਸੇ ਤਰ੍ਹਾਂ ਦੀ ਦੇਰੀ ਨਹੀਂ ਕਰਦਾ ਸੀ।

ਉਸ ਨੇ ਆਪਣੇ ਸ਼ਾਸਨ ਕਾਲ ਵਿਚ ਘੋੜਿਆਂ ਨੂੰ ਦਾਗ਼ਣ ਦੀ ਪ੍ਰਥਾ ਚਲਾਈ। ਉਸ ਤੋਂ ਪਹਿਲਾਂ ਇਸ ਨੂੰ ਕਿਸੇ ਹੋਰ ਸ਼ਾਸਕ ਨੇ ਲਾਗੂ ਨਹੀਂ ਕੀਤਾ ਸੀ। ਉਸ ਦਾ ਕਥਨ ਸੀ ਕਿ ਸਰਦਾਰਾਂ ਤੇ ਸੈਨਿਕਾਂ ਦੇ ਅਧਿਕਾਰਾਂ ਵਿਚ ਭਲੀਭਾਂਤ ਅੰਤਰ ਕਰਨ ਲਈ ਇਹ ਪ੍ਰਥਾ ਜ਼ਰੂਰੀ ਹੈ। ਸੈਨਾਪਤੀਆਂ ਦੇ ਜ਼ੁਲਮਾਂ ਤੋਂ ਆਮ ਸੈਨਿਕਾਂ ਨੂੰ ਬਚਾਉਣ ਲਈ ਉਸ ਨੇ ਇਹ ਵਿਵਸਥਾ ਲਾਗੂ ਕੀਤੀ ਸੀ ਅਤੇ ਉਸ ਦੀ ਇੱਛਾ ਸੀ ਕਿ ਹਰੇਕ ਸਰਦਾਰ ਉਤਨੇ ਹੀ ਸੈਨਿਕ ਤੇ ਘੋੜੇ ਆਪਣੇ ਅਧੀਨ ਰੱਖੇ ਜਿੰਨੇ ਉਸ ਨੂੰ ਪਦ ਅਨੁਸਾਰ ਰੱਖਣ ਦਾ ਹੱਕ ਹੈ। ਉਸ ਦਾ ਇਸ ਸਿਲਸਿਲੇ ਵਿਚ ਵਿਅਕਤੀਗਤ ਕਥਨ ਸੀ, "ਮੈਂ ਸੁਲਤਾਨ ਇਬਰਾਹੀਮ ਦਾ ਸਮਾਂ ਅਤੇ ਉਸ ਦੇ ਬਾਅਦ ਵੀ ਦੇਖ ਚੁੱਕਾ ਹਾਂ ਕਿ ਬਹੁਤ ਸਾਰੇ ਬੇਈਮਾਨ ਤੇ ਭ੍ਰਿਸ਼ਟ ਸਰਦਾਰ ਤਨਖਾਹ ਲੈਣ ਸਮੇਂ ਆਪਣੇ ਨਾਲ ਅਨੇਕ ਘੋੜਸਵਾਰ ਸਮਰਾਟ ਦੇ ਨਿਰੀਖਣ ਲਈ ਲਿਆਉਂਦੇ ਸਨ ਪ੍ਰੰਤੂ ਜਾਗੀਰਾਂ ਤੇ ਤਨਖਾਹ ਲੈ ਲੈਣ ਪਿਛੋਂ ਬਹੁਤਿਆਂ ਘੋੜਸਵਾਰਾਂ ਨੂੰ ਬਗ਼ੈਰ ਤਨਖ਼ਾਹ ਦਿਤੇ ਸੇਵਾ ਮੁਕਤ ਕਰ ਦਿੰਦੇ ਸਨ। ਉਹ ਕੇਵਲ ਗਿਣੇ ਚੁਣੇ ਸੈਨਿਕ ਖ਼ਾਸ ਕੰਮਾਂ ਲਈ ਆਪਣੀ ਸੇਵਾ ਵਿਚ ਰਖਦੇ ਸਨ ਅਤੇ ਇਨ੍ਹਾਂ ਨੂੰ ਵੀ ਉਹ ਪੂਰੀ ਤਨਖਾਹ ਨਹੀਂ ਦਿੰਦੇ ਸਨ। ਅਜਿਹਾ ਕਰਨ ਵਿਚ ਨਾ ਤਾਂ ਉਨ੍ਹਾਂ ਨੂੰ ਸ਼ਰਮ ਆਉਂਦੀ ਸੀ ਅਤੇ ਨਾ ਹੀ ਉਹ ਇਸ ਗੱਲ ਦੀ ਚਿੰਤਾ ਕਰਦੇ ਸਨ ਕਿ ਉਨ੍ਹਾਂ ਦੇ ਕੁਕਰਮ ਨਾਲ ਸਮਰਾਟ ਨੂੰ ਕਿੰਨੀ ਹਾਨੀ ਹੁੰਦੀ ਹੈ। ਉਨ੍ਹਾਂ ਦੇ ਦੁਰਾਚਾਰ ਦੀ ਸੀਮਾ ਦੇਖੋ ਕਿ ਜਦੋਂ ਸਮਰਾਟ ਉਨ੍ਹਾਂ ਨੂੰ ਸੈਨਾ ਦੇ ਨਿਰੀਖਣ ਲਈ ਸਦਦਾ ਹੈ ਤਾਂ ਉਹ ਨਾਵਾਕਫ ਸੈਨਿਕ ਤੇ ਘੋੜੇ ਲਿਆ ਖੜੇ ਕਰਦੇ ਹਨ। ਇਸ ਤਰ੍ਹਾਂ ਸ਼ਾਹੀ ਖ਼ਜ਼ਾਨੇ ਵਿਚੋਂ ਮਿਲਣ ਵਾਲੇ ਧਨ ਨੂੰ ਉਹ ਆਪਣੇ ਕੋਲ ਹੀ ਰਖ ਲੈਂਦੇ ਸਨ। ਯੁੱਧ ਦੇ ਸਮੇਂ ਉਨ੍ਹਾਂ ਕੋਲ ਘੱਟ ਫ਼ੌਜ ਹੋਣ ਕਰਕੇ ਸਮਰਾਟ ਨੂੰ ਹਾਰ ਦਾ ਮੂੰਹ ਦੇਖਣਾ ਪੈਂਦਾ ਸੀ। ਇਹ ਬੇਈਮਾਨ ਸਰਦਾਰ

ਕਾਫੀ ਧਨ ਇਕੱਠਾ ਕਰਨ ਪਿਛੋਂ ਸਮਰਾਟ ਦੇ ਵਿਰੁੱਧ ਵਿਦ੍ਰੋਹ ਕਰਨ ਤੋਂ ਵੀ ਝੂਠੇ ਨਹੀਂ ਪੈਂਦੇ ਸਨ। ਜਦੋਂ ਉਹ ਸਮਰਾਟ ਦੀ ਹਾਲਤ ਨਾਜ਼ਕ ਦੇਖਦੇ ਉਸ ਵੇਲੇ ਉਹ ਜਾਂ ਵੈਰੀਆਂ ਨਾਲ ਮਿਲ ਜਾਂਦੇ ਅਤੇ ਜਾਂ ਉਸ ਵਿਰੁੱਧ ਵਿਦ੍ਰੋਹ ਕਰ ਦਿੰਦੇ ਅਤੇ ਆਪਣੇ ਖੇਤਰ ਦੇ ਖ਼ੁਦ ਸ਼ਾਸਕ ਬਣ ਬੈਠਦੇ। ਇਸ ਤਰ੍ਹਾਂ ਆਪਣੇ ਸਰਦਾਰ ਦੇ ਨੁਕਸਾਨ ਨਾਲ ਉਹ ਕਿਸੇ ਤਰ੍ਹਾਂ ਦੀ ਹਾਨੀ ਦੇ ਹਿੱਸੇਦਾਰ ਨਾ ਬਣਦੇ। ਜਦੋਂ ਖ਼ੁਦਾ ਨੇ ਮੈਨੂੰ ਭਾਰਤ ਦੇ ਸਿੰਘਾਸਨ ਉਤੇ ਬੈਠਣ ਲਈ ਮੌਕਾ ਬਖਸ਼ਿਆ ਹੈ ਤਾਂ ਮੈਂ ਇਨ੍ਹਾਂ ਕਪਟੀ ਸਰਦਾਰਾਂ ਅਤੇ ਸੈਨਕਾਂ ਤੋਂ ਸਾਵਧਾਨ ਰਹਿਣ ਦਾ ਨਿਸ਼ਚਾ ਕਰ ਲਿਆ। ਜਿਉਂ ਹੀ ਮੈਂ ਸੱਤਾ ਧਾਰਨ ਕੀਤੀ ਤਾਂ ਉਨ੍ਹਾਂ ਦਿਆ ਘੋੜਿਆਂ ਨੂੰ ਦਾਗ਼ਣ ਦੇ ਹੁਕਮ ਦਿੱਤੇ। ਇਸ ਨਾਲ ਨਾ ਤਾਂ ਸਰਦਾਰ ਨਿਰੀਖਣ ਸਮੇਂ ਮੰਗਵੇਂ ਘੋੜੇ ਸਾਹਮਣੇ ਲਿਆ ਸਕਣਗੇ ਅਤੇ ਨਾ ਹੀ ਮੇਰੇ ਕੋਲੋਂ ਪੂਰੀ ਤਨਖਾਹ ਲੈ ਕੇ ਘੱਟ ਘੋੜੇ ਅਤੇ ਘੱਟ ਸੈਨਿਕ ਨਹੀਂ ਰਖ ਸਕਦੇ।

## ਸਖ਼ਤ ਪਾਬੰਦੀ

ਸ਼ੇਰ ਸ਼ਾਹ ਨੇ ਸਰਦਾਰਾਂ ਨੂੰ ਉਦੋਂ ਤੱਕ ਤਨਖਾਹ ਦੇਣੀ ਬੰਦ ਕਰ ਦਿੱਤੀ ਜਦੋਂ ਤੱਕ ਉਹ ਘੋੜਿਆਂ ਨੂੰ ਨਾ ਦਾਗ਼ਣ।[2] ਉਸ ਨੇ ਇਸ ਪ੍ਰਥਾ ਨੂੰ ਏਨਾ ਫੈਲਾ ਦਿੱਤਾ ਕਿ ਉਹ ਰਾਜਭਵਨ ਦੀਆਂ ਦਾਸੀਆਂ ਅਤੇ ਦਾਸਾਂ ਨੂੰ ਵੀ ਬਿਨਾਂ ਦਾਗ਼ਿਆਂ ਤਨਖਾਹ ਨਾ ਦਿੰਦਾ। ਉਸ ਦੇ ਲੇਖਾਕਾਰ ਸੈਨਕਾਂ ਅਤੇ ਘੋੜਿਆਂ ਦੇ ਹੁਲੀਏ ਲਿੱਪੀਬੱਧ ਕਰਨ ਲੱਗੇ ਅਤੇ ਖ਼ੁਦ ਇਨ੍ਹਾਂ ਹੁਲੀਆਂ ਦੇ ਆਧਾਰ ਉਤੇ ਹੀ ਸੈਨਿਕਾਂ ਅਤੇ ਘੋੜਿਆਂ ਦਾ ਨਿਰੀਖਣ ਕਰਨ ਲੱਗੇ। ਕਿਹਾ ਜਾਂਦਾ ਹੈ ਕਿ ਉਹ ਸੈਨਿਕਾਂ ਦੀ ਤਨਖਾਹ ਨਿਰਧਾਰਤ ਕਰਦੇ ਸਮੇਂ ਬਹੁਤ ਸਾਵਧਾਨੀ ਨਾਲ ਜਾਂਚ ਪੜਤਾਲ ਕਰਦਾ ਸੀ ਅਤੇ ਆਪਣੇ ਸਾਹਮਣੇ ਘੋੜਿਆਂ ਨੂੰ ਦਗਵਾਉਂਦਾ ਸੀ।

ਉਹ ਹਰੇਕ ਕਰਮਚਾਰੀ ਨਾਲ ਅਲੱਗ ਅਲੱਗ ਵਿਚਾਰ-ਵਟਾਂਦਰਾ ਕਰਦਾ, ਪੁਰਾਣੇ ਸੈਨਿਕਾਂ ਦਾ ਨਿਰੀਖਣ, ਨਵਿਆਂ ਦੀ ਪੁੱਛ-ਪੜਤਾਲ ਕਰਦਾ। ਅਫ਼ਗਾਨਾਂ ਨਾਲ ਉਨ੍ਹਾਂ ਦੀ ਮਾਂ ਬੋਲੀ ਵਿਚ ਗੱਲਬਾਤ ਕਰਦਾ। ਜੇਕਰ ਕੋਈ ਅਫ਼ਗਾਨ ਆਪਣੀ ਮਾਂ ਬੋਲੀ ਵਿਚ ਠੀਕ ਉੱਤਰ ਨਾ ਦਿੰਦਾ ਤਾਂ ਉਹ ਉਸ ਨੂੰ ਇਕ ਤੀਰ ਛੱਡਣ ਲਈ ਕਹਿੰਦਾ। ਜੇ ਤੀਰ ਠੀਕ ਨਿਸ਼ਾਨੇ ਉਤੇ ਲੱਗ ਜਾਂਦਾ ਤਾਂ ਸ਼ੇਰ ਸ਼ਾਹ ਉਸ ਦੀ ਤਨਖਾਹ ਵਿਚ ਵਾਧਾ ਕਰ ਦਿੰਦਾ। ਉਹ ਅਕਸਰ ਕਿਹਾ ਕਰਦਾ ਸੀ, "ਅਫ਼ਗਾਨੀ ਭਾਸ਼ਾ ਮੇਰੇ ਲਈ ਇਕ ਮਿੱਤਰ ਅਤੇ ਸਹਾਇਕ ਦਾ ਕੰਮ ਕਰਦੀ ਹੈ।" ਇਸੇ ਸਮੇਂ ਉਹ ਸਰਕਾਰੀ ਖ਼ਜ਼ਾਨੇ ਦਾ, ਜੋ ਰਾਜ ਦੇ ਵੱਖ ਵੱਖ ਹਿੱਸਿਆਂ ਵਿਚ ਭੇਜਿਆ ਜਾਂਦਾ

---

2. ਤਾਰੀਖੇ ਖਾਨਜਹਾਂ (ਮੂਲ ਪੋਥੀ ਪੰਨਾ 187) ਅਨੁਸਾਰ ਭਾਰਤ ਵਿਚ ਅਲਾਉਦੀਨ ਖਿਲਜੀ ਨੇ ਸਭ ਤੋਂ ਪਹਿਲਾਂ ਇਸ ਪ੍ਰਥਾ ਨੂੰ ਚਲਾਇਆ।

ਸੀ ਨਿਰੀਖਣ ਕਰਦੇ ਸਨ। ਇਸ ਦੇ ਨਾਲ ਹੀ ਉਹ ਸਰਦਾਰਾਂ, ਵਕੀਲਾਂ, ਜ਼ਿਮੀਦਾਰਾਂ ਅਤੇ ਦੂਸਰੇ ਦੇਸ਼ਾਂ ਦੇ ਰਾਜਦੂਤਾਂ ਨਾਲ ਵੀ ਭੇਟ ਵਾਰਤਾ ਕਰਿਆ ਕਰਦਾ ਸੀ। ਉਹ ਆਪਣੇ ਅਮੀਨਾਂ ਦੀਆਂ ਰੀਪੋਰਟਾਂ ਸੁਣਦਾ ਅਤੇ ਬੁੱਧੀ ਅਨੁਸਾਰ ਮੁਨਸ਼ੀਆਂ ਕੋਲੋਂ ਲਿਖਵਾ ਕੇ ਉਨ੍ਹਾਂ ਦੇ ਜੁਆਬ ਭੇਜਦਾ। ਦਿਨ ਦੀਆਂ ਢਾਈ ਘੜੀਆਂ ਗੁਜ਼ਰ ਜਾਣ 'ਤੇ ਉਹ ਦਰਬਾਰੋਂ ਉਠ ਕੇ ਉਲਮਾ ਅਤੇ ਧਾਰਮਿਕ ਵਿਅਕਤੀਆਂ ਨਾਲ ਰਾਜਭਵਨ ਵਿਚ ਜਲਪਾਨ ਕਰਨ ਲਈ ਜਾਂਦਾ ਸੀ।

ਨਾਸ਼ਤਾ ਕਰਕੇ ਉਹ ਫਿਰ ਦਰਬਾਰ ਵਿਚ ਆ ਜਾਂਦਾ ਸੀ ਅਤੇ ਦੁਪਹਿਰ ਤੱਕ ਰਾਜ ਦਿਆਂ ਕੰਮਾਂ ਵਿਚ ਰੁੱਝਾ ਰਹਿੰਦਾ। ਦੁਪਹਿਰ ਨੂੰ ਉਹ ਖੈਲੂਲਾ ਨਾਮਕ ਧਾਰਮਿਕ ਰਸਮ ਅਦਾ ਕਰਕੇ ਕੁਝ ਥੋੜ੍ਹਾ ਬਹੁਤਾ ਖਾਂਦਾ ਅਤੇ ਕੁਝ ਸਮੇਂ ਲਈ ਆਰਾਮ ਕਰਦਾ। ਆਰਾਮ ਪਿਛੋਂ ਅਨੇਕ ਧਾਰਮਿਕ ਵਿਅਕਤੀਆਂ ਨਾਲ ਤੀਸਰੇ ਪਹਿਰ ਦੀ ਨਮਾਜ਼ ਪੜ੍ਹਦਾ। ਫਿਰ ਕੁਰਾਨ ਮਜੀਦ ਦਾ ਅਧਿਐਨ ਕਰਦਾ ਸੀ। ਫਿਰ ਰਾਜ ਦੇ ਤਰ੍ਹਾਂ ਤਰ੍ਹਾਂ ਦੇ ਕੰਮਾਂ ਵਿਚ ਲੱਗ ਜਾਂਦਾ ਸੀ। ਉਹ ਆਪਣੇ ਆਦਰਸ਼ਾਂ ਅਤੇ ਸਿਧਾਂਤਾਂ ਦੀ ਕਦੇ ਵੀ ਲਾਪ੍ਰਵਾਹੀ ਨਹੀਂ ਕਰਦਾ ਸੀ। ਭਾਵੇਂ ਉਹ ਦਰਬਾਰ ਵਿਚ ਹੋਵੇ ਜਾਂ ਰਣ ਖੇਤਰ ਵਿਚ ਹੋਵੇ।

## ਪ੍ਰਸ਼ਾਸਨ ਦੇ ਨਿਯਮ

ਉਸ ਨੇ ਰਾਜ ਦੀ ਖ਼ੁਸ਼ਹਾਲੀ ਵਧਾਉਣ ਲਈ, ਖੇਤੀ ਦੀ ਉੱਨਤੀ ਲਈ, ਅਤੇ ਰਾਜ ਦੇ ਟੈਕਸਾਂ ਦੀ ਵਸੂਲੀ ਲਈ ਬੜੇ ਸਰਲ ਅਤੇ ਆਦਰਸ਼ ਨਿਯਮ ਬਣਾਏ।

ਉਸ ਨੇ ਹਰੇਕ ਪਰਗਨੇ ਵਿਚ ਇਕ ਅਮੀਰ, ਇਕ ਦਿਆਲੂ ਸ਼ਿਕਦਰ, ਇਕ ਖ਼ਜ਼ਾਨਚੀ ਇਕ ਹਿੰਦੀ ਲਿਪਿਕ ਅਤੇ ਇਕ ਫਾਰਸੀ ਲਿਪਿਕ ਨਿਯੁੱਕਤ ਕੀਤਾ। ਉਸ ਨੇ ਆਪਣੇ ਕਰਮਚਾਰੀਆਂ ਨੂੰ ਹਰੇਕ ਉਪਜ ਦੇ ਬਾਅਦ ਭੂਮੀ ਦੀ ਮਿਣਤੀ ਦਾ ਆਦੇਸ਼ ਦਿੱਤਾ ਜਿਸ ਤੋਂ ਉਹ ਨਾਪ ਦੇ ਅਨੁਸਾਰ ਅਤੇ ਉਪਜ ਦੇ ਅਨੁਪਾਤ ਵਿਚ ਟੈਕਸ ਵਸੂਲ ਕਰੇ। ਉਸ ਨੇ ਨਿਰਧਾਰਤ ਕੀਤਾ ਕਿ ਕਿਸਾਨ ਨੂੰ ਉਪਜ ਦਾ ਇਕ ਹਿੱਸਾ ਤੇ ਮੁਕੱਦਮ ਨੂੰ ਉਸ ਦਾ ਅੱਧਾ ਹਿੱਸਾ ਦਿੱਤਾ ਜਾਵੇ। ਕਰ ਉਪਜ ਦੇ ਅਨੁਸਾਰ ਲਿਆ ਜਾਣ ਲੱਗਾ ਅਤੇ ਵਿਚਾਰੇ ਕਿਸਾਨ ਮੁਕੱਦਮਾ, ਚੌਧਰੀਆਂ ਤੇ ਆਮਲਾਂ ਦੇ ਜ਼ੁਲਮਾਂ ਤੋਂ ਬਚ ਗਏ। ਸ਼ੇਰ ਸ਼ਾਹ ਨੇ ਕਿਸਾਨਾਂ ਨੂੰ ਰਾਜ ਦੀ ਉਨਤੀ ਦਾ ਮੁਖ ਆਧਾਰ ਮੰਨਿਆ। ਉਸ ਨੇ ਉਨ੍ਹਾਂ ਨੂੰ ਸੰਤੁਸ਼ਟ ਕਰਨ ਦਾ ਹਰ ਸੰਭਵ ਯਤਨ ਕੀਤਾ।

ਸ਼ੇਰ ਸ਼ਾਹ ਦੇ ਸੱਤਾਧਾਰੀ ਹੋਣ ਦੇ ਪਹਿਲਾਂ ਹਰੇਕ ਪਰਗਨੇ ਵਿਚ ਇਕ ਕਾਨੂੰਨਗੋ ਰਹਿੰਦਾ ਸੀ ਜਿਸ ਤੋਂ ਭੂਤ ਭਵਿਖ ਤੇ ਵਰਤਮਾਨ ਦੀ ਉਪਜ ਦਾ ਅਨੁਮਾਨਤ ਵੇਰਵਾ ਮਿਲ ਸਕਦਾ ਸੀ। ਉਸ ਨੇ ਹਰੇਕ ਸਰਕਾਰ ਤੋਂ ਇਕ ਸ਼ਿਕਦਰੇ-ਸ਼ਿਕਦਰਾਨ ਅਤੇ ਇਕ ਮੁਨਸਫ਼ੇ-ਮੁਨਸਿਫਾਨ ਦੀ ਨਿਯੁੱਕਤੀ ਕੀਤੀ। ਇਨ੍ਹਾਂ ਨੂੰ ਸਰਕਾਰ ਦਿਆਂ ਆਮਲਾਂ ਦੇ ਵਿਹਾਰ ਅਤੇ ਜਨਤਾ ਦੇ ਆਚਰਣ ਤੇ ਕੰਟਰੋਲ ਕਰਨ ਦਾ ਮੁਖ

ਕੰਮ ਸੌਂਪਿਆ ਗਿਆ। ਉਨ੍ਹਾਂ ਨੂੰ ਆਦੇਸ਼ ਦਿੱਤਾ ਗਿਆ ਕਿ ਉਹ ਨਾ ਤਾਂ ਆਮਲਾਂ ਨੂੰ ਜਨਤਾ ਨੂੰ ਕਸ਼ਟ ਦੇਣ ਅਤੇ ਨਾ ਉਨ੍ਹਾਂ ਨੂੰ ਟੈਕਸ ਦੀ ਚੋਰੀ ਕਰਨ ਦਾ ਮੌਕਾ ਦੇਣ। ਸ਼ਿਕਦਰੇ ਸ਼ਿਕਦਰਾਨ ਨੂੰ ਆਮਲਾਂ ਦੇ ਸੀਮਾ ਸੰਬੰਧੀ ਝਗੜਿਆਂ ਨੂੰ ਤਹਿ ਕਰਨ ਦਾ ਵੀ ਅਧਿਕਾਰ ਦਿੱਤਾ ਗਿਆ। ਇਸ ਦੇ ਇਲਾਵਾ ਉਨ੍ਹਾਂ ਨੂੰ ਸਰਕਾਰ ਵਿਚ ਪੂਰਣ ਸ਼ਾਂਤੀ ਅਤੇ ਠੀਕ ਹਾਲਤ ਸਥਾਪਤ ਕਰਨ ਲਈ ਵੀ ਉੱਤਰਦਾਈ ਠਹਿਰਾਇਆ ਗਿਆ। ਕਿਸਾਨ ਟੈਕਸ ਅਦਾ ਕਰਨ ਵਿਚ ਕੁਝ ਉਪੱਦਰ ਅਤੇ ਅਸ਼ਾਂਤੀ ਉਤਪੰਨ ਕਰਨ ਦੀ ਚੇਸ਼ਟਾ ਨਾ ਕਰਨ ਇਸ ਕਰਕੇ ਅਧਿਕਾਰੀਆਂ ਨੂੰ ਉਨ੍ਹਾਂ ਦਾ ਬਲਪੂਰਵਕ ਦਮਨ ਕਰਨ ਦਾ ਅਧਿਕਾਰ ਦਿੱਤਾ ਗਿਆ।

ਸ਼ੇਰ ਸ਼ਾਹ ਹਰ ਸਾਲ ਜਾਂ ਹਰ ਦੂਸਰੇ ਸਾਲ ਆਪਣੇ ਕਰਮਚਾਰੀਆਂ ਨੂੰ ਇਕ ਥਾਂ ਤੋਂ ਦੂਜੀ ਥਾਂ ਬਦਲ ਦਿੰਦਾ ਸੀ। ਇਸ ਵਿਸ਼ੇ ਵਿਚ ਉਸ ਦਾ ਕਥਨ ਸੀ, "ਬੜੀ ਛਾਣਬੀਣ ਅਤੇ ਸੋਚ ਵਿਚਾਰ ਦੇ ਬਾਅਦ ਮੈਂ ਇਹ ਨਤੀਜਾ ਕੱਢਿਆ ਹੈ ਕਿ ਇਕ ਜ਼ਿਲ੍ਹੇ ਵਿਚ ਸ਼ਾਸਨ ਕਰਨ ਦੇ ਕੰਮ ਨਾਲੋਂ ਦੂਸਰਾ ਕੋਈ ਕੰਮ ਇਕ ਰਾਜ ਕਰਮਚਾਰੀ ਲਈ ਵੱਧ ਲਾਭਵੰਦ ਨਹੀਂ ਹੈ। ਇਸ ਕਰਕੇ ਮੈਂ ਪੁਰਾਣੇ ਅਤੇ ਸੁਆਮੀ ਭਗਤ ਕਰਮਚਾਰੀਆਂ ਨੂੰ ਜ਼ਿਲ੍ਹਿਆਂ ਵਿਚ ਸ਼ਾਸਕਾਂ ਦੇ ਰੂਪ ਵਿਚ ਪੂਰੇ ਲਾਭ ਲੈਣ ਲਈ ਭੇਜਦਾ ਹਾਂ ਪ੍ਰੰਤੂ ਮੈਂ ਚਾਹੁੰਦਾ ਹਾਂ ਕਿ ਮੇਰਿਆਂ ਸਾਰਿਆਂ ਸੇਵਕਾਂ ਨੂੰ ਇਹ ਲਾਭ ਮਿਲ ਸਕੇ। ਇਸ ਕਰਕੇ ਮੈਂ ਉਨ੍ਹਾਂ ਨੂੰ ਇਕ ਥਾਂ ਤੋਂ ਦੂਸਰੇ ਥਾਂ ਭੇਜ ਕੇ ਲੱਗਭਗ ਸਭ ਸੇਵਕਾਂ ਨੂੰ ਵੱਧ ਤੋਂ ਵੱਧ ਲਾਭ ਉਠਾਣ ਦਾ ਮੌਕਾ ਦਿੰਦਾ ਹਾਂ।"

## ਸੈਨਿਕ ਬਟਵਾਰਾ

ਉਸ ਨੇ ਇਕ ਵਿਸ਼ਾਲ ਰਾਜ ਦੀ ਸੈਨਾ ਦਾ ਵੀ ਸੰਗਠਨ ਕੀਤਾ, ਜਿਸ ਨੂੰ ਉਸ ਨੇ ਤਿੰਨ ਤਿੰਨ ਟੁਕੜੀਆਂ ਵਿਚ ਵੰਡ ਕੇ ਇਨ੍ਹਾਂ ਨੂੰ ਰਾਜ ਦੀਆ ਵੱਡੀਆਂ ਵੱਡੀਆਂ ਛਾਉਣੀਆਂ ਵਿਚ ਸਥਾਪਤ ਕੀਤਾ। ਇਹ ਟੁਕੜੀਆਂ ਵਾਰੀ ਵਾਰੀ ਨਾਲ ਰਾਜਧਾਨੀ ਵਿਚੋਂ ਉਸ ਦੇ ਨਿਰੀਖਣ ਲਈ ਆਇਆ ਕਰਦੀਆਂ ਸਨ। ਉਸ ਦੇ ਸੈਨਿਕਾਂ ਦੀ ਸੰਖਿਆ ਬੜੀ ਸੀ। ਉਨ੍ਹਾਂ ਦੀ ਗਿਣਤੀ ਹਰ ਸਾਲ ਵਧਦੀ ਜਾਂਦੀ ਸੀ। ਉਸ ਦੀ ਸੈਨਾ ਦਾ ਮੁੱਖ ਕੰਮ ਰਾਜ ਵਿਚ ਵਿਦ੍ਰੋਹਾਂ ਦਾ ਦਮਨ ਕਰਨਾ, ਵਿਦ੍ਰੋਹੀ ਜ਼ਿਮੀਦਾਰਾਂ ਨੂੰ ਕਾਬੂ ਵਿਚ ਰੱਖਣਾ, ਰਾਜ ਦੀਆਂ ਸੀਮਾਵਾਂ ਦੇ ਵਿਸਤਾਰ ਲਈ ਨਵੇਂ ਨਵੇਂ ਖੇਤਰਾਂ ਨੂੰ ਜਿੱਤਣਾ ਸੀ। ਉਸ ਦੀ ਸੈਨਾ ਵਿਚ ਡੇਢ ਲੱਖ ਘੋੜਸਵਾਰ, 25 ਹਜ਼ਾਰ ਪੈਦਲ, ਅਨੇਕ ਬੰਦੂਕਚੀ ਤੇ ਬਹੁ-ਸੰਖਿਅਕ ਤੀਰਅੰਦਾਜ਼ ਸਨ। ਇਹ ਸੈਨਿਕ ਹਮੇਸ਼ਾਂ ਉਸ ਨਾਲ ਯੁੱਧਾਂ ਵਿਚ ਜਾਣ ਲਈ ਤਿਆਰ ਰਹਿੰਦੇ ਸਨ।

ਇਸ ਦੇ ਇਲਾਵਾ ਉਸ ਦੇ ਸਾਮੰਤਾਂ ਕੋਲ ਵੀ ਵਿਸ਼ਾਲ ਸੈਨਾਵਾਂ ਸਨ, ਜੋ ਜ਼ਰੂਰਤ ਅਨੁਸਾਰ ਸ਼ੇਰ ਸ਼ਾਹ ਦੀ ਸੇਵਾ ਲਈ ਹਾਜ਼ਰ ਕੀਤੀਆਂ ਜਾਂਦੀਆਂ ਸਨ। ਉਸ ਦੇ ਹੈਬਤ ਖਾਨ ਨਿਆਜ਼ੀ ਨਾਮਕ ਸਾਮੰਤ ਕੋਲ ਜਿਸ ਨੂੰ ਸਮਰਾਟ ਨੇ ਆਜ਼ਮ

ਹਿਮਾਯੂੰ ਨਾਲ ਸਨਮਾਨਤ ਕੀਤਾ ਸੀ, 30,000 ਘੋੜਸਵਾਰ ਸਨ। ਇਨ੍ਹਾਂ ਦੀ ਸਹਾਇਤਾ ਨਾਲ ਉਸ ਨੇ ਰੋਹਤਾਸ ਦੇ ਕਿਲ੍ਹੇ ਦੇ ਆਸ ਪਾਸ ਦੇ ਅਤੇ ਵਾਲਨਾਥ ਦੇ ਨੇੜੇ ਦੇ ਸਭ ਵਿਦ੍ਰੋਹੀਆਂ ਦਾ ਖਾਤਮਾ ਕੀਤਾ ਅਤੇ ਸੱਖੜ ਪ੍ਰਦੇਸ਼ ਅਤੇ ਕਸ਼ਮੀਰ ਨੂੰ ਵਿਦ੍ਰੋਹੀਆਂ ਤੋਂ ਬਚਾ ਕੇ ਰਖਿਆ। ਉਸ ਦੇ ਇਕ ਹੋਰ ਸੈਨਾਪਤੀ ਫਾਥਜੰਗ ਖਾਨ ਦੇ ਕੋਲ ਵੀ ਦੀਪਾਲਪੁਰ ਅਤੇ ਮੁਲਤਾਨ ਦੇ ਕਿਲ੍ਹਿਆਂ ਵਿਚ ਸਥਿਤ ਵਿਸ਼ਾਲ ਸੈਨਿਕ ਟੁੱਕੜੀਆਂ ਸਨ। ਸ਼ੇਰ ਸ਼ਾਹ ਦੇ ਕੋਸ਼ ਦਾ ਇਕ ਮੁੱਖ ਭਾਗ ਮੁਲਤਾਨ ਦੇ ਕਿਲ੍ਹੇ ਵਿਚ ਗੱਡਿਆ ਹੋਇਆ ਸੀ। ਉਸ ਦਾ ਪ੍ਰਸਿੱਧ ਸੈਨਾਪਤੀ ਹਮੀਦ ਖਾਨ ਕੱਕਰ ਮਿਲਵਤ ਦੇ ਕਿਲ੍ਹੇ ਵਿਚ ਨਾਇਕ ਸੀ। ਇਸ ਕਿਲ੍ਹੇ ਨੂੰ ਸੁਲਤਾਨ ਬਹਿਲੋਲ ਲੋਧੀ ਦੇ ਸਮੇਂ ਵਿਚ ਤਾਤਾਰ ਖਾਨ ਯੂਸੂਫ ਖੇਲ ਨੇ ਬਣਵਾਇਆ ਸੀ ਅਤੇ ਇਥੇ ਹਮੀਦ ਦੇ ਕੋਲ ਇਕ ਵਿਸ਼ਾਲ ਸੈਨਿਕ ਟੁਕੜੀ ਸੀ। ਇਸੇ ਸੈਨਾ ਦੀ ਸਹਾਇਤਾ ਨਾਲ ਉਸ ਨੇ ਨਗਰਕੋਟ, ਜਵਾਲਾ, ਧਿਧਾਵਲ ਅਤੇ ਜੰਮੂ ਦੀਆਂ ਪਹਾੜੀਆਂ ਦਿਆਂ ਸਾਰਿਆਂ ਕਿਲ੍ਹਿਆਂ ਦੀ ਏਨੀ ਚੰਗੀ ਤਰ੍ਹਾਂ ਰੱਖਿਆ ਕੀਤੀ ਕਿ ਇਥੇ ਸਾਰੇ ਵਿਦ੍ਰੋਹ ਸ਼ਾਤ ਕਰ ਦਿੱਤੇ ਗਏ ਅਤੇ ਉਸ ਨੂੰ ਸਾਰੀਆਂ ਪਹਾੜੀ ਜ਼ਾਤੀਆਂ ਤੋਂ ਬਿਨ੍ਹਾਂ ਕਿਸੇ ਤਕਲੀਫ਼ ਦੇ ਟੈਕਸ ਮਿਲਣ ਲੱਗਾ।

## ਵਿਦ੍ਰੋਹੀਆਂ ਦਾ ਖਾਤਮਾ

ਉਸ ਨੇ ਮਨਸਦੇਆਲੀ ਖਵਾਸ ਖਾਨ ਨੂੰ ਸਰਹਿੰਦ ਦੀ ਸਰਕਾਰ ਜਾਗੀਰ ਦੇ ਰੂਪ ਵਿਚ ਦਿੱਤੀ। ਉਸ ਨੇ ਇਸ ਸਰਕਾਰ ਦੇ ਸ਼ਾਸਨ ਦੀ ਦੇਖ ਰੇਖ ਦਾ ਉਤਰਦਾਇਤਵ ਆਪਣੇ ਸੇਵਕ ਮਲਕ ਭਗਵੰਤ ਨੂੰ ਸੌਂਪ ਦਿੱਤਾ। ਦਿੱਲੀ ਨੂੰ ਉਸ ਦੀ ਰਾਜਧਾਨੀ ਨਿਰਧਾਰਤ ਕੀਤਾ। ਉਸ ਦੇ ਅਧੀਨ ਉਸ ਨੇ ਮੀਆਂ ਅਹਿਮਦ ਖਾਨ ਸਰਵਾਨੀ ਨੂੰ ਅਮੀਰ, ਆਦਿਲ ਖਾਨ ਨੂੰ ਸ਼ਿਕਦਰ ਅਤੇ ਹਾਤਿਮ ਖਾਨ ਨੂੰ ਫ਼ੌਜਦਾਰ ਮੁਕਰਰ ਕੀਤਾ। ਜਦੋਂ ਸੰਭਲ ਦੀ ਸਰਕਾਰ ਦਾ ਮੁੱਖੀਆ ਉਥੋਂ ਦੇ ਨਾਇਕ ਨਾਸਰ ਖਾਨ ਦੇ ਅੱਤਿਆਚਾਰਾਂ ਤੋਂ ਦੁੱਖੀ ਹੋ ਕੇ ਭੱਜ ਗਿਆ ਤਾਂ ਸ਼ੇਰ ਸ਼ਾਹ ਨੇ ਮਸਨਦੇਆਲੀ ਈਸਾਖਾਨ ਨੂੰ ਉਥੇ ਭੇਜਿਆ। ਜੋ ਮਸਨਦੇਆਲੀ ਹੈਬਤ ਖਾਨ ਕਾਲਕਾਪੁਰ ਸਰਵਾਨੀ ਦਾ ਪੁੱਤਰ ਸੀ, ਜਿਸ ਨੂੰ ਖਾਨੇ ਆਜਮ ਦੀ ਉਪਾਧੀ ਦਿੱਤੀ ਗਈ ਸੀ ਅਤੇ ਜੋ ਸੁਲਤਾਨ ਬਹਿਲੋਲ ਅਤੇ ਸਿਕੰਦਰ ਦੇ ਸਮੇਂ ਵਿਚ ਇਨ੍ਹਾਂ ਸੁਲਤਾਨਾਂ ਦਾ ਪ੍ਰਮੁਖ ਮੰਤ੍ਰੀ ਸੀ। ਉਸ ਨੇ ਹੈਬਤ ਖਾਨ ਦੇ ਪੁੱਤਰ ਨੂੰ ਵਿਦਾ ਕਰਦਿਆਂ ਕਿਹਾ, "ਮੈਂ ਕਾਂਤ, ਗੋਲਾ ਅਤੇ ਤਿਲਹਰ ਦੇ ਪਰਗਨੇ ਤੇਰੇ ਪਰਿਵਾਰ ਅਤੇ ਪੁਰਾਣੇ ਘੋੜਸਵਾਰਾਂ ਦੇ ਗੁਜ਼ਾਰੇ ਲਈ ਦੇ ਚੁੱਕਾ ਹਾਂ। ਤੂੰ 5,000 ਨਵੇਂ ਘੋੜਸਵਾਰ ਭਰਤੀ ਕਰ ਅਤੇ ਉਨ੍ਹਾਂ ਨੂੰ ਲੈ ਕੇ ਸੰਬਲ ਜਾਓ ਅਤੇ ਉਥੋਂ ਦੇ ਵਿਦ੍ਰੋਹਾਂ ਨੂੰ ਸ਼ਾਂਤ ਕਰੋ। ਉਪਦ੍ਰਵੀ ਜ਼ਿਮੀਦਾਰਾਂ ਨੂੰ ਸਖ਼ਤ ਸਜਾ ਦਿਤੀ ਜਾਵੇ ਅਤੇ ਉਥੇ ਸ਼ਾਂਤੀ ਦੀ ਵਿਵਸਥਾ ਹੋਵੇ।"

ਕਿਹਾ ਜਾਂਦਾ ਹੈ ਕਿ ਜਦੋਂ ਮਸਨਦੇਆਲੀ ਈਸਾਖਾਨ ਜੋ ਵੀਰਤਾ ਤੇ ਸਾਹਸ

ਵਿਚ ਕਿਸੇ ਸ਼ੇਰ ਤੋਂ ਘੱਟ ਨਹੀਂ ਸੀ ਨੇ ਸੰਭਲ ਦੀ ਸਰਕਾਰ ਪਾਸ ਪੁੱਜ ਕੇ ਆਪਣੇ ਸੈਨਿਕ ਬਲ ਨਾਲ ਉਸ ਜਗ੍ਹਾ ਦੇ ਸਾਰੇ ਵਿਦ੍ਰੋਹੀ ਜ਼ਿਮੀਦਾਰਾਂ ਦਾ ਸਫਾਇਆ ਏਨੀ ਸਫਲਤਾ ਨਾਲ ਕੀਤਾ ਕਿ ਉਹ ਸ਼ੇਰ ਸ਼ਾਹ ਦੇ ਪੱਕੇ ਭਗਤ ਬਣ ਗਏ ਸਨ। ਜਦੋਂ ਈਸਾਖਾਨ ਨੇ ਉਨ੍ਹਾਂ ਦੇ ਪਿਆਰੇ ਜੰਗਲਾਂ ਨੂੰ ਕੱਟਣ ਦਾ ਆਦੇਸ਼ ਦਿੱਤਾ ਤਾਂ ਉਨ੍ਹਾਂ ਨੇ ਕੋਈ ਵਿਰੋਧ ਨਾ ਕੀਤਾ ਅਤੇ ਸਗੋਂ ਆਪ ਅੱਗੇ ਹੋ ਕੇ ਕੱਟਣ ਲੱਗੇ ਜਿਨ੍ਹਾਂ ਨੂੰ ਉਹ ਬਹੁਤ ਚਾਹੁੰਦੇ ਸਨ। ਉਨ੍ਹਾਂ ਨੇ ਅਸ਼ਾਂਤੀ ਨਾਲ ਕੀਤੇ ਕੰਮਾਂ ਉਤੇ ਅਫ਼ਸੋਸ ਜ਼ਾਹਿਰ ਕੀਤਾ ਅਤੇ ਸ਼ਾਂਤੀ ਨਾਲ ਅੱਗੇ ਜੀਵਨ ਗੁਜ਼ਾਰਨ ਲੱਗੇ। ਖ਼ੁਸ਼ੀ ਨਾਲ ਸਰਕਾਰੀ ਖ਼ਜ਼ਾਨੇ ਵਿਚ ਟੈਕਸ ਜਮ੍ਹਾ ਕਰਵਾਉਣ ਲੱਗੇ। ਸ਼ੇਰ ਸ਼ਾਹ ਈਸਾਖਾਨ ਦੀ ਇਸ ਜਿੱਤ ਤੋਂ ਬਹੁਤ ਜ਼ਿਆਦਾ ਖ਼ੁਸ਼ ਹੋਇਆ ਅਤੇ ਪ੍ਰਭਾਵਿਤ ਵੀ। ਉਸ ਨੇ ਉਸ ਦੀ ਅਤੇ ਮੀਆਂ ਅਹਿਮਦ ਦੀ ਪ੍ਰਸੰਸਾ ਕਰਦੇ ਕਿਹਾ, "ਈਸਾਖਾਨ ਅਤੇ ਮੀਆਂ ਅਹਿਮਦ ਵਰਗਿਆਂ ਸੂਰਮਿਆਂ ਦੇ ਸਾਹਸ ਕਰਕੇ ਮੈਨੂੰ ਦਿੱਲੀ ਤੋਂ ਲਖਨਊ ਤੱਕ ਦੇ ਖੇਤਰ ਵਿਚ ਕਿਸੇ ਤਰ੍ਹਾਂ ਦੇ ਉਪੱਦਰ ਦਾ ਕੋਈ ਡਰ ਨਹੀਂ ਰਿਹਾ।"

ਇਸੇ ਤਰ੍ਹਾਂ ਕਨੌਜ ਦੇ ਸ਼ਿਕਦਰ ਬੈਰਕ ਨਿਆਜ਼ੀ ਨੇ ਮਾਲਕੋਨਸਾਹ ਦੇ ਪਰਗਨਿਆਂ ਦੇ ਉਪਦਰਵੀਆਂ ਅਤੇ ਡਾਕੂਆਂ ਨੂੰ ਏਨੀ ਸਖਤੀ ਨਾਲ ਸਜ਼ਾਵਾਂ ਦਿੱਤੀਆ ਕਿ ਅੱਗੇ ਤੋਂ ਕਿਸੇ ਨੇ ਵਿਦ੍ਰੋਹ ਕਰਨ ਦਾ ਸਾਹਸ ਨਾ ਕੀਤਾ। ਉਸ ਨੇ ਕਨੌਜ ਦਿਆਂ ਲੋਕਾਂ ਨੂੰ ਏਨਾ ਡਰਾ ਦਿੱਤਾ ਕਿ ਕਿਸੇ ਵੀ ਵਿਅਕਤੀ ਨੂੰ ਆਪਣੇ ਘਰ ਵਿਚ ਕੋਈ ਸ਼ਸਤਰ ਤਲਵਾਰ, ਬਾਣ ਕਮਾਨ ਜਾਂ ਬੰਦੂਕ ਰੱਖਣ ਦਾ ਸਾਹਸ ਨਾ ਹੁੰਦਾ। ਉਨ੍ਹਾਂ ਦੇ ਘਰਾਂ ਵਿਚ ਖਾਣਾ ਪਕਾਣ ਦੇ ਬਰਤਨ ਅਤੇ ਖੇਤੀ ਦੇ ਸੰਦ ਹੀ ਰਹਿ ਗਏ ਸਨ। ਜਦ ਕਦੇ ਉਹ ਕਿਸੇ ਮੁੱਖੀ ਨੂੰ ਆਪਣੇ ਦਰਬਾਰ ਵਿਚ ਬੁਲਾਉਂਦਾ ਤਾਂ ਉਹ ਭੱਜਾ ਆਉਂਦਾ। ਇਨ੍ਹਾਂ ਖੇਤਰਾਂ ਦੇ ਕਿਸਾਨ ਏਡੇ ਭੈਭੀਤ ਸਨ ਕਿ ਠੀਕ ਸਮੇਂ ਅਤੇ ਠੀਕ ਮਾਤਰਾ ਵਿਚ ਟੈਕਸ ਆਪਣੇ ਆਪ ਹੀ ਜਮ੍ਹਾਂ ਕਰਵਾ ਦਿੰਦੇ ਸਨ।

ਇਹ ਵੀ ਕਿਹਾ ਜਾਂਦਾ ਹੈ ਕਿ ਸੈਨਿਕਾਂ ਅਤੇ ਸਰਦਾਰਾਂ ਨੂੰ ਵਾਰੀ ਵਾਰੀ ਛੁੱਟੀਆਂ ਦਿੱਤੀਆਂ ਜਾਂਦੀਆਂ ਸਨ ਅਤੇ ਵਾਰੀ ਵਾਰੀ ਯੁੱਧਾਂ ਵਿਚ ਭੇਜਿਆ ਜਾਂਦਾ ਸੀ। ਜੋ ਸੈਨਿਕ ਜੰਗ ਜਿੱਤ ਕੇ ਵਾਪਸ ਆਉਂਦੇ ਉਨ੍ਹਾਂ ਨੂੰ ਕੁਝ ਸਮਾਂ ਆਰਾਮ ਕਰਨ ਲਈ ਉਨ੍ਹਾਂ ਦੀਆਂ ਜਾਗੀਰਾਂ ਵਿਚ ਭੇਜ ਦਿੱਤਾ ਜਾਂਦਾ ਤੇ ਉਨ੍ਹਾਂ ਦੀ ਥਾਂ ਤੇ ਆਰਾਮ ਕਰ ਰਹੇ ਸੈਨਿਕਾਂ ਨੂੰ ਭੇਜ ਦਿੱਤਾ ਜਾਂਦਾ ਸੀ।

## ਨਿਆਂ, ਸੜਕਾਂ ਅਤੇ ਸਰਾਵਾਂ

ਉਸ ਨੇ ਵੱਡਿਆਂ ਵੱਡਿਆਂ ਨਗਰਾਂ ਵਿਚ ਕਚਹਿਰੀਆਂ ਦੀ ਸਥਾਪਨਾ ਕੀਤੀ। ਉਸ ਨੇ ਹਰ ਸੜਕ ਉਤੇ ਹਰ ਦੋ ਮੀਲ ਦੇ ਬਾਅਦ ਇਕ ਸਰਾਂ ਬਣਾਈ ਤਾਂ ਕਿ ਯਾਤਰੀਆਂ ਨੂੰ ਆਰਾਮ ਕਰਨ ਲਈ ਥਾਂ ਮਿਲ ਜਾਏ। ਉਸ ਨੇ ਇਕ ਬਹੁਤ ਵੱਡੀ ਸੜਕ ਪੂਰਬ ਵਿਚ ਬੰਗਾਲ ਦੇ ਸਾਗਰ ਤਟ ਉਤੇ ਸਥਿਤ ਸੋਨਾਰ ਪਿੰਡ ਨਾਮਕ ਨਗਰ ਤੋਂ ਪੰਜਾਬ ਸਥਿਤ ਰੋਹਤਾਸ ਦੇ ਕਿਲ੍ਹੇ ਤੱਕ ਬਣਵਾਈ। ਇਸ ਰਸਤੇ

ਉੱਤੇ ਉਸ ਨੇ ਅਨੇਕ ਐਸੀਆਂ ਸਰਾਵਾਂ ਬਣਵਾਈਆਂ। ਉਸ ਨੇ ਹੋਰ ਕਈ ਸੜਕਾਂ ਆਗਰਾ ਤੋਂ ਦੱਖਣ ਵੱਲ ਬੁਰਹਾਨਪੁਰ ਤੱਕ, ਆਗਰਾ ਤੋਂ ਜੋਧਪੁਰ ਅਤੇ ਚਿਤੌੜ ਤੱਕ ਤੇ ਲਾਹੌਰ ਤੋਂ ਮੁਲਤਾਨ ਤੱਕ ਬਣਵਾਈਆਂ। ਉਸ ਨੇ ਭਿੰਨ ਭਿੰਨ ਰਾਹਾਂ ਉਤੇ ਲੱਗਭਗ 1700 ਸਰਾਵਾਂ ਬਣਵਾਈਆਂ।

ਹਰ ਸਰਾ ਵਿਚ ਉਸ ਨੇ ਹਿੰਦੂਆਂ ਅਤੇ ਮੁਸਲਮਾਨਾਂ ਲਈ ਭੋਜਨ ਅਤੇ ਰਹਿਣ ਦਾ ਅੱਡ-ਅੱਡ ਪ੍ਰਬੰਧ ਕੀਤਾ। ਹਰ ਸਰਾਂ ਦੇ ਬੂਹੇ ਉਤੇ ਯਾਤ੍ਰੀਆਂ ਲਈ ਪੀਣ ਦੇ ਪਾਣੀ ਦਾ ਪ੍ਰਬੰਧ ਸੀ। ਹਿੰਦੂ ਯਾਤਰੀਆਂ ਦੇ ਭੋਜਨ ਪ੍ਰਬੰਧ, ਗਰਮ ਠੰਡੇ ਪਾਣੀ ਦਾ ਨਹਾਉਣ ਲਈ ਪ੍ਰਬੰਧ, ਬਿਸਤਰ ਦੇਣ ਅਤੇ ਘੋੜਿਆਂ ਨੂੰ ਚਾਰਾ ਪਾਉਣ ਲਈ ਹਰ ਸਰਾਂ ਵਿਚ ਹਿੰਦੂ ਸੇਵਕ ਅਤੇ ਬ੍ਰਾਹਮਣ ਹੁੰਦੇ ਸਨ। ਇਨ੍ਹਾਂ ਸਰਾਵਾਂ ਦਿਆਂ ਯਾਤਰੀਆਂ ਨੂੰ ਭੋਜਣ ਆਦਿ ਦੀਆਂ ਸਹੂਲਤਾਂ ਮੁਫ਼ਤ ਦਿੱਤੀਆਂ ਜਾਂਦੀਆਂ ਸਨ। ਇਨ੍ਹਾਂ ਸਰਾਵਾਂ ਦੇ ਨੇੜੇ ਨੇੜੇ ਪਿੰਡ ਵਸਾਏ ਗਏ। ਹਰ ਪਿੰਡ ਦੇ ਵਿਚਕਾਰ ਪਾਣੀ ਭਰਨ ਲਈ ਇਕ ਖੂਹ ਅਤੇ ਪੱਕੀ ਮਸੀਤ ਹੁੰਦੀ ਸੀ। ਹਰ ਮਸੀਤ ਵਿਚ ਇਕ ਇਮਾਮ ਅਤੇ ਇਕ ਮੁਅਜਿਨ ਦੀ ਨਿਯੁੱਕਤੀ ਕੀਤੀ। ਯਾਤਰੀਆਂ ਦੇ ਸਾਮਾਨ ਆਦਿ ਦੀ ਦੇਖਭਾਲ ਲਈ ਚੌਕੀਦਾਰ ਵੀ ਰਖੇ ਜਾਂਦੇ ਸਨ ਅਤੇ ਇਨ੍ਹਾਂ ਸਰਕਾਰੀ ਕਰਮਚਾਰੀਆਂ ਦੀ ਨਿਗਰਾਨੀ ਲਈ ਸਰਾਂ ਵਿਚ ਇਕ ਨਾਇਕ ਵੀ ਨਿਯੁੱਕਤ ਸੀ। ਇਨ੍ਹਾਂ ਸਭ ਕਰਮਚਾਰੀਆਂ ਦੀ ਤਨਖਾਹ ਆਦਿ ਦੀ ਵਿਵਸਥਾ ਲਈ ਸਰਾਂ ਦੇ ਲਾਗਲੇ ਪਿੰਡਾਂ ਦੇ ਟੈਕਸਾਂ ਨੂੰ ਮਿਲਾ ਲਿਆ ਜਾਂਦਾ ਸੀ। ਹਰ ਸਰਾਂ ਵਿਚ ਦੋ ਘੋੜੇ ਵੀ ਰੱਖੇ ਜਾਂਦੇ ਸਨ ਤਾਂ ਕਿ ਜ਼ਰੂਰਤ ਵੇਲੇ ਰਾਜਧਾਨੀ ਸੁਨੇਹਾ ਭਿਜਵਾਇਆ ਜਾ ਸਕੇ। ਸੜਕਾਂ ਦੇ ਦੋਵੇਂ ਪਾਸੇ ਛਾਂ ਦਾਰ ਅਤੇ ਫਲਦਾਰ ਦਰੱਖਤ ਲਗਵਾਏ ਗਏ ਤਾਂ ਕਿ ਯਾਤਰੀਆਂ ਨੂੰ ਗਰਮੀਆਂ ਵਿਚ ਆਰਾਮ ਕਰਨ ਦੀ ਸਹੂਲਤ ਮਿਲ ਸਕੇ।

ਸ਼ੇਰ ਸ਼ਾਹ ਨੇ ਲਾਹੌਰ ਤੋਂ ਖੁਰਾਸਾਨ ਜਾਣ ਵਾਲੀ ਸੜਕ ਉਤੇ ਰੋਹਤਾਸ ਦਾ ਪ੍ਰਸਿੱਧ ਕਿਲ੍ਹਾ ਬਣਵਾਇਆ। ਇਹ ਬਾਲਨਾਥ ਜੋਗੀ ਦੀ ਪਹਾੜੀ ਦੇ ਨੇੜੇ, ਬੇਹਤ ਨਦੀ ਤੋਂ ਚਾਰ ਮੀਲ ਅਤੇ ਲਾਹੌਰ ਦੇ ਕਿਲ੍ਹੇ ਤੋਂ 60 ਕੋਹ ਦੀ ਦੂਰੀ ਉਤੇ ਹੈ। ਕਸ਼ਮੀਰ ਅਤੇ ਸੱਖੋੜ ਦੇ ਖੇਤਰਾਂ ਵਿਚ ਹੋਣ ਵਾਲਿਆਂ ਦਮਨਾਂ ਨੂੰ ਖਤਮ ਕਰਨ ਲਈ ਇਸ ਕਿਲ੍ਹੇ ਨੂੰ ਬੜਾ ਸ਼ਕਤੀਸ਼ਾਲੀ ਬਣਾਇਆ ਗਿਆ। ਕਿਹਾ ਜਾਂਦਾ ਹੈ ਕਿ ਇਸ ਕਿਲ੍ਹੇ ਦੇ ਨਾਲ ਦਾ ਸ਼ਕਤੀਸ਼ਾਲੀ ਕਿਲ੍ਹਾ ਭਾਰਤ ਵਿਚ ਹੋਰ ਕੋਈ ਨਹੀਂ। ਇਸ ਦੇ ਬਣਾਉਣ ਲਈ ਸ਼ੇਰ ਸ਼ਾਹ ਨੇ ਬਹੁਤ ਧਨ ਖਰਚ ਕੀਤਾ। ਕਿਲ੍ਹਾ ਬਣ ਰਿਹਾ ਸੀ ਤਾਂ ਸਰਕਾਰੀ ਕਰਮਚਾਰੀਆਂ ਨੇ ਸ਼ੇਰ ਸ਼ਾਹ ਨੂੰ ਦੱਸਿਆ ਕਿ ਕਿਲ੍ਹੇ ਲਈ ਇਕ ਤਰ੍ਹਾਂ ਦਾ ਪੱਥਰ ਨਹੀਂ ਮਿਲ ਰਿਹਾ, ਜੇ ਮਿਲ ਵੀ ਰਿਹਾ ਹੈ ਤਾਂ ਬਹੁਤ ਮਹਿੰਗਾ ਮਿਲਦਾ ਹੈ। ਸ਼ੇਰ ਸ਼ਾਹ ਨੇ ਆਦੇਸ਼ ਦਿੱਤਾ ਕਿ ਕਿਲ੍ਹੇ ਨੂੰ ਹਰ ਹਾਲ ਵਿਚ ਮੁਕੰਮਲ ਕਰਨਾ ਹੈ ਜੇਕਰ ਪੱਥਰਾਂ ਦੇ ਤੋਲ ਦੇ ਬਰਾਬਰ ਤਾਂਬੇ ਦੇ ਸਿੱਕੇ ਵੀ ਦੇਣੇ ਪੈਣ ਤਾ ਵੀ ਪੱਥਰ ਲੈ ਲਵੋ। ਅੰਤ ਵਿਚ ਸ਼ੇਰ ਸ਼ਾਹ ਨੇ ਕਿਲ੍ਹਾ ਮੁਕੰਮਲ

ਕਰਵਾ ਲਿਆ । ਸ਼ੇਰ ਸ਼ਾਹ ਨੇ ਇਸ ਕਿਲ੍ਹੇ ਦਾ ਉਦਘਾਟਨ ਅਤੇ ਨਿਰੀਖਣ ਖ਼ੁਦ ਕੀਤਾ । ਉਸ ਨੇ ਇਸ ਦਾ ਨਾਮ ਛੋਟਾ ਰੋਹਤਾਸ ਰਖਿਆ । ਤਾਰੀਖੇ-ਦਾਊਦੀ ਵਿਚ ਲਿਖਿਆ ਕਿ ਸ਼ੇਰ ਸ਼ਾਹ ਨੇ ਇਸ ਨੂੰ ਨਵੇਂ ਰੋਹਤਾਸ ਦਾ ਨਾਮ ਦਿੱਤਾ ਅਤੇ ਇਸ ਉਤੇ ਉਸ ਨੇ ਅੱਸੀ ਕਰੋੜ ਪੰਜ ਲੱਖ ਪੰਜ ਹਜ਼ਾਰ ਅਤੇ ਦੋ ਦਾਸ ਜਾਂ ਬਹਿਲੋਲੀ ਖ਼ਰਚ ਕੀਤੇ । ਇਸ ਦਾ ਵੇਰਵਾ ਕਿਲ੍ਹੇ ਦੇ ਮੁਖ ਦਰਵਾਜ਼ੇ ਉਤੇ ਅੰਕਿਤ ਹੈ ।

## ਦਿੱਲੀ ਦਾ ਕਿਲ੍ਹਾ

ਸ਼ੇਰ ਸ਼ਾਹ ਨੇ ਪੁਰਾਣੀ ਰਾਜਧਾਨੀ ਜੋ ਜਮਨਾ ਤੋਂ ਬਹੁਤ ਦੂਰ ਸੀ, ਨਸ਼ਟ ਕਰਵਾ ਕੇ ਇਸ ਦੇ ਥਾਂ ਤੇ ਜਮਨਾ ਤਟ ਦੇ ਨੇੜੇ ਰਾਜਧਾਨੀ ਬਣਵਾਈ । ਇਸ ਵਿਚ ਦੋ ਵੱਡੇ ਅਤੇ ਮਜ਼ਬੂਤ ਕਿਲ੍ਹੇ ਬਣਵਾਏ । ਇਕ ਵਿਚ ਦਿੱਲੀ ਦੇ ਸ਼ਾਸਨ ਦਾ ਦਫਤਰ ਕੇਂਦ੍ਰਿਤ ਕੀਤਾ ਅਤੇ ਦੂਸਰੇ ਵਿਚ ਸ਼ਾਹੀ ਫ਼ੌਜੀ ਰੱਖੇ । ਉਸ ਨੇ ਇਸ ਦੇ ਚੁਫੇਰੇ ਕੰਧ ਬਣਵਾਈ ਅਤੇ ਛੋਟੇ ਕਿਲ੍ਹੇ ਵਿਚ ਇਕ ਏਨੀ ਸੁੰਦਰ ਜਾਮਾ ਮਸਜਿਦ ਬਣਵਾਈ ਜੋ ਨਕਸ਼ਾਕਸ਼ੀ ਅਤੇ ਸੁੰਦਰਤਾ ਲਈ ਅੱਜ ਤਕ ਵੀ ਪ੍ਰਸਿੱਧ ਹੈ । ਇਨ੍ਹਾਂ ਕਿਲ੍ਹਿਆਂ ਦਾ ਨਿਰਮਾਣ ਅਜੇ ਹੋ ਹੀ ਰਿਹਾ ਸੀ ਕਿ ਬਦ-ਕਿਸਮਤੀ ਨਾਲ ਸ਼ੇਰ ਸ਼ਾਹ ਦੀ ਮੌਤ ਹੋ ਗਈ ।

ਸ਼ੇਰ ਸ਼ਾਹ ਨੇ ਕਨੌਜ ਦੇ ਪੁਰਾਣੇ ਨਗਰ ਅਤੇ ਰਾਜਧਾਨੀ ਨੂੰ ਵੀ ਉਜਾੜ ਕੇ ਉਸ ਦੀ ਥਾਂ ਪੱਕੀਆਂ ਇੱਟਾਂ ਦਾ ਕਿਲ੍ਹਾ ਬਣਵਾਇਆ । ਜਿਸ ਥਾਂ ਉਤੇ ਸ਼ੇਰ ਸ਼ਾਹ ਨੇ 1540 ਈ. ਵਿਚ ਹਿਮਾਯੂੰ ਨੂੰ ਹਰਾਇਆ ਸੀ ਉਥੇ ਉਸ ਨੇ ਸ਼ੇਰਸੂਰ ਨਾਮੀ ਇਕ ਨਗਰ ਬਣਵਾਇਆ ।

ਇਨ੍ਹਾਂ ਕਿਲ੍ਹਿਆਂ ਦੀ ਮਹੱਤਤਾ ਬਾਰੇ ਸ਼ੇਰ ਸ਼ਾਹ ਆਪ ਵੀ ਕਹਿੰਦਾ ਸੀ—"ਜੇਕਰ ਮੈਂ ਜੀਉਂਦਾ ਰਿਹਾ ਤਾਂ ਹਰੇਕ ਸਰਕਾਰ ਵਿਚ ਇਕ ਉਚਿਤ ਜਗ੍ਹਾ 'ਤੇ ਮੈਂ ਇਸੇ ਤਰ੍ਹਾਂ ਦਾ ਕਿਲ੍ਹਾ ਬਣਵਾਵਾਂਗਾ ਜਿਥੋਂ ਅੱਤਿਆਚਾਰੀਆਂ ਤੋਂ ਆਮ ਲੋਕਾਂ ਦੀ ਆਸਾਨੀ ਨਾਲ ਰੱਖਿਆ ਕੀਤੀ ਜਾ ਸਕੇ । ਮੈਂ ਮਿੱਟੀ ਦੀਆਂ ਬਣੀਆਂ ਸਭ ਸਰਾਵਾਂ ਢਾਹ ਕੇ ਉਨ੍ਹਾਂ ਦੀ ਥਾਂ ਪੱਕੀਆਂ ਇੱਟਾਂ ਦੀਆਂ ਸਰਾਵਾਂ ਬਣਵਾਵਾਂਗਾ । ਐਨੀਆਂ ਸਰਾਵਾਂ ਸਿਰਫ ਯਾਤਰੀਆਂ ਦੇ ਆਰਾਮ ਵਾਸਤੇ ਹੀ ਨਹੀਂ ਹੋਣਗੀਆਂ ਸਗੋਂ ਉਨ੍ਹਾਂ ਦੇ ਮਾਲ ਨੂੰ ਡਾਕੂਆਂ ਆਦਿ ਤੋਂ ਵੀ ਬਚਾਉਣਗੀਆਂ ।"

## ਰਾਹਾਂ ਦੀ ਸੁਰੱਖਿਆ

ਰਾਹਾਂ ਅਤੇ ਹੋਰ ਥਾਂਵਾਂ ਨੂੰ ਚੋਰਾਂ, ਡਾਕੂਆਂ ਤੋਂ ਸੁਰੱਖਿਅਤ ਰੱਖਣ ਲਈ ਉਸ ਨੇ ਬੜੇ ਸਖ਼ਤ ਅਤੇ ਉੱਤਮ ਨੇਮ ਬਣਾਏ । ਉਸ ਨੇ ਹਰੇਕ ਆਮਿਲ ਅਤੇ ਸ਼ਿਕਦਰ ਨੂੰ ਸੁਚੇਤ ਕੀਤਾ ਕਿ ਜੇਕਰ ਉਸ ਦੇ ਖੇਤਰ ਵਿਚ ਚੋਰੀ ਜਾਂ ਡਾਕੇ ਦੀ ਘਟਨਾ ਵਾਪਰੀ

ਤਾਂ ਅਪਰਾਧੀ ਦਾ ਪਤਾ ਨਾ ਲੱਗਣ ਉਤੇ ਪਿੰਡ ਦੇ ਮੁੱਖੀਏ ਨੂੰ ਫੜ ਲਿਆ ਜਾਵੇਗਾ ਅਤੇ ਉਨ੍ਹਾਂ ਕੋਲੋਂ (ਮੁਖੀਆਂ ਕੋਲੋਂ) ਨੁਕਸਾਨ ਭਰ ਲਿਆ ਜਾਵੇਗਾ। ਜੇਕਰ ਪਿੰਡਾਂ ਦਿਆਂ ਮੁੱਖੀਆਂ ਨੇ ਅਪਰਾਧੀਆਂ ਦਾ ਪਤਾ ਲਾਉਣ ਵਿਚ ਮਦਦ ਕੀਤੀ ਤਾਂ ਅਪਰਾਧੀਆਂ ਨੂੰ ਦੰਡ ਦਿਤੇ ਜਾਣਗੇ। ਉਸ ਨੇ ਇਹ ਆਦੇਸ਼ ਅਧਿਕਾਰੀਆਂ ਨੂੰ ਦਿੱਤੇ। ਚੋਰਾਂ, ਡਾਕੂਆਂ ਅਤੇ ਹੱਤਿਆਰਿਆਂ ਨੂੰ ਸ਼ਰੀਅਤ ਅਨੁਸਾਰ ਸਖ਼ਤ ਦੰਡ ਦਿਤੇ ਜਾਂਦੇ ਸਨ। ਜੇਕਰ ਹੱਤਿਆਰਿਆਂ ਦਾ ਪਤਾ ਨਾ ਲੱਗਾ ਸਕੇ ਤਾਂ ਮੁਖੀਏ ਨੂੰ ਪ੍ਰਾਣ ਦੰਡ ਦਾ ਭਾਗੀ ਬਣਨਾ ਪੈਂਦਾ ਸੀ ਪਰ ਪਤਾ ਲਗਾਉਣ ਵਿਚ ਮਦਦ ਕਰਨ ਦੀ ਹਾਲਤ ਵਿਚ ਉਸ ਨੂੰ ਵਿਸ਼ੇਸ਼ ਪੁਰਸਕਾਰ ਦਿਤੇ ਜਾਂਦੇ ਸਨ। ਸ਼ੇਰ ਸ਼ਾਹ ਨੇ ਇਨ੍ਹਾਂ ਸਖ਼ਤ ਸਜ਼ਾਵਾਂ ਨੂੰ ਇਸ ਕਰਕੇ ਲਾਗੂ ਕੀਤਾ ਸੀ ਕਿਉਂਕਿ ਉਹ ਜਾਣਦਾ ਸੀ ਕਿ ਪਿੰਡ ਵਿਚ ਵਾਰਦਾਤਾਂ ਮੁੱਖੀਆਂ ਦੀ ਸ਼ਹਿ ਨਾਲ ਹੀ ਹੁੰਦੀਆਂ ਹਨ। ਜੇਕਰ ਕਿਸੇ ਸ਼ਿਕਦਰ ਨੂੰ ਇਹ ਪਤਾ ਲੱਗ ਜਾਏ ਕਿ ਪਿੰਡ ਦੇ ਮੋਹਰੀ ਅਪਰਾਧੀਆਂ ਨੂੰ ਸ਼ਰਣ ਦਿੰਦੇ ਹਨ ਤਾਂ ਉਨ੍ਹਾਂ ਨੂੰ ਏਨੀਆਂ ਸਖ਼ਤ ਸਜ਼ਾਵਾਂ ਦਿੰਦੇ ਸਨ ਕਿ ਉਹ ਅੱਗੇ ਤੋਂ ਇਸ ਤਰ੍ਹਾਂ ਦਾ ਕੰਮ ਕਰਨ ਦਾ ਹੀਆ ਨਾ ਕਰੇ। ਤਾਰੀਖੇ-ਦਾਊਦੀ ਵਿਚ ਇਸ ਤਰ੍ਹਾਂ ਦੀਆਂ ਦੋ ਅਪਰਾਧਪੂਰਣ ਕਹਾਣੀਆਂ ਦਾ ਜ਼ਿਕਰ ਆਉਂਦਾ ਹੈ। ਇਕ ਵਾਰ ਥਾਨੇਸ਼ਵਰ ਦੇ ਡੇਰੇ ਤੋਂ ਸ਼ੇਰਸ਼ਾਹ ਦਾ ਇਕ ਘੋੜਾ ਚੋਰੀ ਹੋ ਗਿਆ। ਉਸ ਨੇ ਇਸ ਦੇ 50 ਕੋਹ ਦੇ ਆਲੇਦੁਆਲੇ ਦੇ ਜ਼ਿਮੀਂਦਾਰਾਂ ਨੂੰ ਸੱਦਿਆ ਅਤੇ ਚੇਤਾਵਨੀ ਦਿੱਤੀ ਕਿ ਜੇਕਰ ਚਾਰ ਦਿਨ ਦੇ ਅੰਦਰ ਅੰਦਰ ਚੋਰ ਅਤੇ ਘੋੜੇ ਦਾ ਪਤਾ ਨਾ ਲੱਗਾ ਤਾਂ ਉਨ੍ਹਾਂ ਸਭ ਨੂੰ ਮਾਰ ਦਿਤਾ ਜਾਵੇਗਾ। ਉਨ੍ਹਾਂ ਨੇ ਛੇਤੀ ਹੀ ਚੋਰ ਲੱਭ ਲਿਆ ਜਿਸ ਨੂੰ ਫਾਂਸੀ ਦੇ ਦਿੱਤੀ ਗਈ। ਦੂਸਰੀ ਘਟਨਾ ਏਟਾ ਵਿਚ ਵਾਪਰੀ। ਜ਼ਮੀਨ ਸੰਬੰਧੀ ਝਗੜੇ ਵਿਚ ਇਕ ਕਿਸਾਨ ਦੀ ਮੌਤ ਹੋ ਗਈ। ਬਹੁਤ ਖੋਜ ਦੇ ਬਾਅਦ ਵੀ ਜਦ ਹੱਤਿਆਰੇ ਦਾ ਪਤਾ ਨਾ ਲੱਗਾ ਤਾਂ ਸ਼ੇਰ ਸ਼ਾਹ ਨੇ ਆਪਣੇ ਇਕ ਸੈਨਿਕ ਨੂੰ ਹੱਤਿਆਰੇ ਦੇ ਸਥਾਨ ਤੇ ਇਕ ਰੁੱਖ ਵੱਢਣ ਆ ਆਦੇਸ਼ ਦਿੱਤਾ। ਇਕ ਵਿਅਕਤੀ ਨੇ ਉਸ ਨੂੰ ਰੁੱਖ ਵੱਢਣ ਤੋਂ ਮਨ੍ਹਾ ਕੀਤਾ ਉਸ ਨੂੰ ਬੰਦੀ ਕਰ ਲਿਆ ਗਿਆ ਅਤੇ ਅੰਤ ਵਿਚ ਉਸ ਦੇ ਦੁਆਰਾ ਤਿੰਨ ਦਿਨ ਵਿਚ ਹੱਤਿਆਰੇ ਦਾ ਪਤਾ ਲੱਗ ਗਿਆ ਜਿਸ ਨੂੰ ਤਤਕਾਲ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

## ਪਿੰਡਾਂ ਦੀ ਸੁਰੱਖਿਆ

ਸ਼ੇਰ ਸ਼ਾਹ ਅਤੇ ਇਸਲਾਮ ਸ਼ਾਹ ਦੇ ਸ਼ਾਸਨ ਕਾਲ ਵਿਚ ਮੁਕੱਦਮ ਆਪਣੇ ਪਿੰਡਾਂ ਦੀ ਸੀਮਾਵਾਂ ਦੀ ਸੁਰੱਖਿ ਲਈ ਅਤੇ ਪਿੰਡਾਂ ਵਿਚ ਹੋਣ ਵਾਲੇ ਅਪਰਾਧਾਂ ਦੇ ਖ਼ਾਤਮੇ ਲਈ ਰਦਾਈ ਸਨ। ਉਨ੍ਹਾਂ ਨੂੰ ਕਸੂਰਵਾਰਾਂ ਨੂੰ ਸਜ਼ਾ ਦੇਣ ਦਾ ਪੂਰਾ ਹੱਕ ਸੀ। ੬੫ ਨੇ ਸਭਨਾ ਨਾਇਕਾਂ ਕੋਲ ਆਦੇਸ਼ ਭੇਜੇ ਕਿ ਉਹ ਯਾਤਰੀਆਂ ਅਤੇ ਵਿਉਪਾਰੀਆਂ ਦੀਆਂ ਸਹੂਲਤਾਂ ਦਾ ਖ਼ਾਸ ਧਿਆਨ ਰੱਖੇ ਅਤੇ ਚੋਰਾਂ ਡਾਕੂਆਂ ਅਤੇ ਜ਼ਿਮੀਂਦਾਰਾਂ ਦੇ ਜ਼ੁਲਮਾਂ ਤੋਂ ਉਨ੍ਹਾਂ ਨੂੰ ਸੁਰੱਖਿਅਤ ਰੱਖਣ। ਜੇਕਰ

ਕੋਈ ਯਾਤਰੀ ਰਾਹ ਵਿਚ ਹੀ ਮਰ ਜਾਂਦਾ ਤਾਂ ਉਸ ਦੇ ਸਾਮਾਨ ਨੂੰ ਜਾਂ ਤਾਂ ਉਸ ਦੇ ਵਾਰਸਾ ਨੂੰ ਦੇ ਦਿਤਾ ਜਾਂਦਾ, ਜਾਂ ਉਹਨੂੰ ਗ਼ਰੀਬਾਂ ਲਈ ਮਦਦ ਵਜੋਂ ਸ਼ਾਹੀ ਖਜ਼ਾਨੇ ਵਿਚ ਰੱਖ ਦਿੱਤਾ ਜਾਵੇ। ਉਸ ਦਾ ਕੋਈ ਵੀ ਕਰਮਚਾਰੀ ਕਿਸੇ ਵੀ ਵਿਉਪਾਰੀ ਦੀਆਂ ਚੀਜ਼ਾਂ ਦੀ ਚੋਰੀ ਨਹੀਂ ਕਰ ਸਕਦਾ ਸੀ।

## ਆਯਾਤ-ਕਰ

ਸ਼ੇਰ ਸ਼ਾਹ ਨੇ ਦੇਸ਼ ਵਿਚ ਆਉਣ ਵਾਲੀਆਂ ਸਾਰੀਆਂ ਵਿਦੇਸ਼ੀ ਚੀਜ਼ਾਂ ਉਤੇ ਦੋ ਸਥਾਨਾਂ ਉਤੇ ਚੁੰਗੀ ਕਰ ਲਗਾਇਆ। ਜੇਕਰ ਆਯਾਤ ਬੰਗਾਲ ਵੱਲ ਹੁੰਦਾ ਸੀ ਤਾਂ ਸੀਕਰੀ ਗਲੀ ਨਾਮਕ ਸਥਾਨ ਉਤੇ ਉਨ੍ਹਾਂ ਤੇ ਚੁੰਗੀ ਲਗਦੀ ਸੀ ਅਤੇ ਜੇ ਆਯਾਤ ਉੱਤਰ ਪੱਛਮ ਵਲੋਂ ਖੁਰਾਸਾਨ ਦੇ ਰਸਤੇ ਭਾਰਤ ਵਿਚ ਹੁੰਦਾ ਸੀ ਤਾਂ ਸੀਮਾ ਉਤੇ ਸਥਿਤ ਚੁੰਗੀ ਚੌਕੀਆਂ ਉਤੇ ਉਨ੍ਹਾਂ ਉਤੇ ਇਕ ਵਾਰ ਟੈਕਸ ਲਿਆ ਜਾਂਦਾ ਸੀ। ਦੂਸਰੀ ਵਾਰ ਇਨ੍ਹਾਂ ਚੀਜ਼ਾਂ ਉਤੇ ਟੈਕਸ ਵਿਕਰੀ ਵੇਲੇ ਹੀ ਲਿਆ ਜਾਂਦਾ ਸੀ। ਹੋਰ ਕਿਸੇ ਕਰਮਚਾਰੀ ਨੂੰ ਵਿਉਪਾਰੀਆਂ ਕੋਲੋਂ ਕਿਸੇ ਵੀ ਸਥਾਨ ਉਤੇ ਕਰ ਵਸੂਲ ਕਰਨ ਦਾ ਅਧਿਕਾਰ ਨਹੀਂ ਸੀ। ਉਸ ਦੇ ਕਰਮਚਾਰੀ ਵਿਉਪਾਰੀਆਂ ਕੋਲੋਂ ਬਾਜ਼ਾਰ ਦੇ ਭਾਅ ਹੀ ਵਸਤਾਂ ਖਰੀਦ ਸਕਦੇ ਸਨ।

## ਖੇਤੀ ਦੀ ਰੱਖਿਆ

ਇਕ ਹੋਰ ਆਦੇਸ਼ ਰਾਹੀਂ ਸ਼ੇਰ ਸ਼ਾਹ ਨੇ ਆਪਣੇ ਸੈਨਿਕਾਂ ਨੂੰ ਜੰਗ ਲਈ ਜਾਂਦੇ ਸਮੇਂ ਕਿਸਾਨਾਂ ਦੀਆਂ ਫਸਲਾਂ ਨੂੰ ਹਾਨੀ ਨਾ ਪੁਜਾਣ ਦੀ ਸਖ਼ਤ ਆਗਿਆ ਦਿੱਤੀ। ਹਮਲਾ ਕਰਦੇ ਸਮੇਂ ਉਹ ਖ਼ੁਦ ਫ਼ਸਲਾਂ ਨੂੰ ਦੇਖਦਾ ਸੀ। ਉਨ੍ਹਾਂ ਦੀ ਰੱਖਿਆ ਲਈ ਚਾਰੇ ਪਾਸੇ ਘੋੜਸਵਾਰ ਖੜ੍ਹੇ ਕਰ ਦਿੰਦਾ ਸੀ। ਚਲਦੇ ਸਮੇਂ ਸ਼ੇਰ ਸ਼ਾਹ ਆਪ ਖ਼ੁਦ ਇਕ ਉੱਚੇ ਸਥਾਨ ਤੇ ਖੜ੍ਹਾ ਹੋ ਕੇ ਸੈਨਿਕਾਂ ਨੂੰ ਸੱਜੇ-ਖੱਬੇ ਦੇਖਦਾ ਸੀ ਜੇਕਰ ਉਹ ਕਿਸੇ ਸੈਨਿਕ ਨੂੰ ਜਾਣਬੁਝ ਕੇ ਕਿਸੇ ਫ਼ਸਲ ਨੂੰ ਹਾਨੀ ਪੁਜਾਂਦੇ ਦੇਖ ਲੈਂਦਾ ਸੀ ਤਾਂ ਉਹ ਉਸ ਦੇ ਕੰਨ ਕਟਵਾ ਦਿੰਦਾ ਸੀ ਅਤੇ ਉਸ ਦੇ ਗੱਲ ਵਿਚ ਉਸ ਕੱਟੀ ਹੋਈ ਫਸਲ ਦੀਆਂ ਕਲੀਆ ਪਾ ਕੇ ਉਸ ਨੂੰ ਸਾਰੀ ਫ਼ੌਜ ਵਿਚ ਘੁੰਮਵਾਉਂਦਾ ਸੀ। ਵਾਕਿਆਤੇ-ਮੁਸ਼ਤਕੀ ਅਤੇ ਤਾਰੀਖੇ ਦਾਉਦੀ ਦਾ ਕਥਨ ਹੈ ਕਿ ਇਕ ਵਾਰ ਸ਼ੇਰ ਸ਼ਾਹ ਮਾਲਵਾ ਵਿਚ ਪ੍ਰਸਥਾਨ ਕਰਦੇ ਸਮੇਂ ਇਕ ਊਠ ਦੇ ਸਵਾਰ ਨੂੰ ਹਰੇ ਮਟਰ ਤੋੜਨ ਤੇ ਸਖ਼ਤ ਸਜ਼ਾ ਦਿਤੀ। ਉਸ ਨੇ ਉਸ ਦੇ ਨੱਕ ਵਿਚ ਮੋਰੀ ਕਰਵਾ ਦਿਤੀ ਅਤੇ ਪੈਰ ਬੰਨ੍ਹਵਾ ਕੇ ਉਸ ਨੂੰ ਸਿਰ ਦੇ ਭਾਰ ਲਕਟਵਾ ਦਿਤਾ। ਜਦੋਂ ਤੱਕ ਸੈਨਾ ਮਾਰਚ ਕਰਦੀ ਰਹੀ ਉਹ ਸੈਨਾ ਦੇ ਨਾਲ ਰਗੜਦਾ ਰਿਹਾ। ਫਿਰ ਕਿਸੇ ਵੀ ਸੈਨਿਕ ਨੇ ਕਿਸੇ ਵੀ ਫ਼ਸਲ ਨੂੰ ਨੁਕਸਾਨ ਪੁਜਾਣ ਦਾ ਸਾਹਸ ਨਾ ਕੀਤਾ। ਜੇਕਰ ਰਾਹ ਘੱਟ ਹੋਣ ਕਰਕੇ ਸੈਨਿਕਾਂ ਨੂੰ ਖੇਤਾਂ ਵਿਚੋਂ ਲੰਘਣਾ ਪੈਂਦਾ ਅਤੇ ਇਸ ਨਾਲ ਕਿਸੇ ਦੀ ਫ਼ਸਲ ਨੂੰ

ਨੁਕਸਾਨ ਪੁਜਦਾ ਤਾਂ ਇਸ ਲਈ ਕਿਸਾਨਾਂ ਨੂੰ ਹਾਨੀ ਪੂਰਤੀ ਲਈ ਰਾਜ ਦੇ ਖ਼ਜ਼ਾਨੇ ਵਿਚੋਂ ਉਚਿੱਤ ਧਨ ਦਿੱਤਾ ਜਾਦਾ ਸੀ। ਕਿਹਾ ਜਾਂਦਾ ਹੈ ਕਿ ਜੇਕਰ ਸੈਨਿਕਾਂ ਨੂੰ ਖੇਤਾਂ ਨੇੜੇ ਕਦੇ ਰੁਕਣਾ ਪੈ ਜਾਂਦਾ ਤਾਂ ਉਹ ਖ਼ੁਦ ਫ਼ਸਲਾਂ ਦੀ ਰਾਖੀ ਕਰਦੇ ਸਨ ਤਾਂਕਿ ਕੋਈ ਹੋਰ ਆਦਮੀ ਵੀ ਇਨ੍ਹਾਂ ਨੂੰ ਨੁਕਸਾਨ ਨਾ ਪੁਜਾ ਸਕੇ ਅਤੇ ਉਸ ਦੇ ਅਪਰਾਧ ਲਈ ਸ਼ੇਰ ਸ਼ਾਹ ਇਨ੍ਹਾਂ ਨੂੰ ਦੰਡ ਨਾ ਦੇਵੇ।

ਜਦੋਂ ਕਦੇ ਉਹ ਦੁਸ਼ਮਣ ਦਿਆਂ ਖੇਤਰਾਂ ਨੂੰ ਜਿੱਤ ਲੈਂਦਾ ਸੀ ਤਾਂ ਉਸ ਦੇ ਸੈਨਿਕ ਉਥੋਂ ਦਿਆਂ ਕਿਸਾਨਾਂ ਨੂੰ ਨਾ ਤਾਂ ਲੁੱਟ ਸਕਦੇ ਸਨ ਅਤੇ ਨਾ ਹੀ ਉਨ੍ਹਾਂ ਨੂੰ ਦਾਸ ਬਣਾ ਸਕਦੇ ਸਨ। ਉਹ ਕਿਹਾ ਕਰਦਾ ਸੀ, "ਕਿਸਾਨ ਵਿਚਾਰੇ ਨਿਰਦੋਸ਼ ਹਨ ਉਹ ਉਸ ਦੀ ਹੀ ਅਧੀਨਤਾ ਮੰਨਦੇ ਹਨ ਜੋ ਉਨ੍ਹਾਂ ਉਤੇ ਰਾਜ ਕਰਨ ਦੀ ਤਾਕਤ ਰਖਦਾ ਹੋਵੇ। ਜੇ ਮੈਂ ਉਨ੍ਹਾਂ ਉਤੇ ਸਖ਼ਤੀ ਵੀ ਕੀਤੀ ਤਾਂ ਉਹ ਖੇਤ ਛੱਡ ਕੇ ਜੰਗਲਾਂ ਨੂੰ ਭੱਜ ਜਾਣਗੇ। ਇਸ ਕਰਕੇ ਮੈਨੂੰ ਇਨ੍ਹਾਂ ਖੇਤਰਾਂ ਨੂੰ ਵਸਾਉਣ ਤੇ ਖ਼ੁਸ਼ਹਾਲ ਕਰਨ ਲਈ ਬੜਾ ਸਮਾਂ ਲੱਗ ਜਾਵੇਗਾ।" ਕਿਹਾ ਜਾਂਦਾ ਹੈ ਕਿ ਦੁਸ਼ਮਣ ਦੇਸ਼ ਦੇ ਵਾਸੀ ਵੀ ਉਸ ਦੀ ਦਾਨਸ਼ੀਲਤਾ, ਨਿਆਂ ਅਤੇ ਉਦਾਰਤਾ ਤੋਂ ਏਨੇ ਪ੍ਰਭਾਵਿਤ ਸਨ ਕਿ ਉਹ ਸਮੇਂ ਸਮੇਂ ਉਤੇ ਉਸ ਦੀ ਸੈਨਾ ਨੂੰ ਰਸਦ ਆਦਿ ਖ਼ੁਦ ਪੁਜਾਂਦੇ ਸਨ।

## ਦਾਨਸ਼ੀਲਤਾ

ਸ਼ੇਰ ਸ਼ਾਹ ਦਾਨ ਦੇਣ ਵਿਚ ਕਦੇ ਸੰਕੋਚ ਨਹੀਂ ਕਰਦਾ ਸੀ। ਉਹ ਸਾਰਾ ਦਿਨ ਦਾਨ ਦੇਣ ਅਤੇ ਉਪਾਧੀਆਂ ਬਖਸ਼ਣ ਵਿਚ ਰੁਝਿਆ ਰਹਿੰਦਾ। ਭਾਰਤ ਦੇ ਸਿੰਘਾਸਨ ਨੂੰ ਪ੍ਰਾਪਤ ਕਰਨ ਵਿਚ ਉਸ ਦੇ ਇਸ ਗੁਣ ਨੇ ਉਸ ਨੂੰ ਬੜੀ ਮਦਦ ਦਿੱਤੀ। ਜਦੋਂ ਕਦੇ ਉਸ ਦੇ ਸੈਨਿਕ ਅਚਾਨਕ ਮੁਸ਼ਕਲ ਦੇ ਕਾਰਨ ਬੇਸਹਾਰਾ ਹੋ ਜਾਂਦੇ ਤਾਂ ਉਹ ਉਨ੍ਹਾਂ ਨੂੰ ਸਭ ਤਰ੍ਹਾਂ ਦੀ ਮਦਦ ਦੇ ਕੇ ਖੁਸ਼ਹਾਲ ਰੱਖਣ ਦੀ ਚੇਸ਼ਟਾ ਕਰਦਾ ਸੀ। ਹਰੇਕ ਦਿਨ ਉਹ ਅਨੇਕ ਨਿਰਧਨਾਂ ਨੂੰ ਦਾਨ ਦੇ ਕੇ ਉਨ੍ਹਾਂ ਨੂੰ ਆਪਣਾ ਰਿਣੀ ਬਣਾਉਂਦਾ ਸੀ। ਉਸ ਦਾ ਲੰਗਰ ਘਰ ਬੜਾ ਵੱਡਾ ਸੀ ਅਤੇ ਕਈ ਹਜ਼ਾਰ ਸੈਨਿਕ ਤੇ ਕਰਮਚਾਰੀ ਜਿਨ੍ਹਾਂ ਨੂੰ ਫ਼ਿਯਾਹੀ ਕਹਿੰਦੇ ਸਨ, ਇਸ ਵਿਚ ਇਕ ਸਮੇਂ ਭੋਜਨ ਖਾਂਦੇ ਸਨ। ਸ਼ੇਰ ਸ਼ਾਹ ਦਾ ਇਹ ਆਮ ਲੋਕਾਂ ਵਿਚ ਆਦੇਸ਼ ਸੀ ਕਿ ਕੋਈ ਵੀ ਭੁੱਖਾ ਸੈਨਿਕ, ਫਕੀਰ ਅਤੇ ਕਿਸਾਨ ਮੇਰੇ ਲੰਗਰ ਵਿਚੋਂ ਮੁਫ਼ਤ ਭੋਜਨ ਪ੍ਰਾਪਤ ਕਰ ਸਕਦਾ ਹੈ। ਉਸ ਨੇ ਕਈਆਂ ਥਾਵਾਂ ਉਤੇ ਸਰਕਾਰੀ ਲੰਗਰ ਲਗਵਾਏ ਜਿਥੋਂ ਹਰ ਰੋਜ਼ ਗ਼ਰੀਬਾਂ ਨੂੰ ਮੁਫ਼ਤ ਭੋਜਨ ਦਿਤਾ ਜਾਂਦਾ ਸੀ। ਉਸ ਦੇ ਇਨ੍ਹਾਂ ਲੰਗਰਾਂ ਦਾ ਰੋਜ਼ ਦਾ ਖ਼ਰਚ 500 ਅਸ਼ਰਫ਼ੀਆਂ (ਸੋਨੇ ਦੇ ਸਿੱਕੇ) ਸੀ।

ਸ਼ੇਰ ਸ਼ਾਹ ਨੂੰ ਪਤਾ ਲੱਗਾ ਕਿ ਸੁਲਤਾਨ ਇਬਰਾਹੀਮ ਦੇ ਸਮੇਂ ਤੋਂ ਕੁਝ ਇਮਾਮਾਂ ਤੇ ਹੋਰ ਧਾਰਮਿਕ ਪੁਰਖਾਂ ਨੇ ਆਮਿਲਾਂ ਨੂੰ ਵੱਢੀ ਦੇ ਕੇ ਉਸ ਜ਼ਮੀਨ ਉਤੇ ਅਧਿਕਾਰ ਕੀਤਾ ਹੋਇਆ ਹੈ ਜੋ ਅਸਲ ਵਿਚ ਉਨ੍ਹਾਂ ਦੀ ਸੰਪਤੀ ਨਹੀਂ ਹੈ। ਉਸ ਨੇ ਉਨ੍ਹਾਂ ਦੀਆਂ ਜਾਗੀਰਾਂ ਖੋਹ ਲਈਆਂ ਅਤੇ ਉਚਿੱਤ ਜਾਂਚ ਦੇ ਬਾਅਦ ਸਭ ਜ਼ਮੀਨ

ਦਿੱਤੀ ਜਿੰਨੀ ਦੀ ਉਨ੍ਹਾਂ ਨੂੰ ਲੋੜ ਸੀ ਅਤੇ ਜਿੰਨੀ ਉਨ੍ਹਾਂ ਦੀ ਚਲੀ ਆ ਰਹੀ ਸੀ। ਉਸ ਨੇ ਸ਼ਾਹੀ ਕੋਸ਼ ਵਿਚੋਂ ਅਨਾਥਾਂ, ਪਿੰਗਲਿਆਂ, ਵਿਧਵਾਵਾਂ, ਰੋਗੀਆਂ, ਅੰਨ੍ਹਿਆਂ ਅਤੇ ਬਜ਼ੁਰਗਾਂ ਨੂੰ ਮਦਦ ਦਿਤੀ। ਉਸ ਨੇ ਇਮਾਮਾਂ ਦੇ ਭ੍ਰਿਸ਼ਟਾਚਾਰਾਂ ਨੂੰ ਰੋਕਣ ਲਈ ਮਸਜਿਦਾਂ ਵਾਸਤੇ ਨਾ ਤਾਂ ਧਨ ਦਿਤਾ ਅਤੇ ਨਾ ਹੀ ਜਾਗੀਰਾਂ ਦਿੱਤੀਆਂ। ਇਸ ਦੇ ਲਈ ਉਸ ਨੇ ਵਿਸ਼ੇਸ਼ ਮੁਨਸ਼ੀਆਂ ਦੀ ਨਿਯੁੱਕਤੀ ਕੀਤੀ ਅਤੇ ਮਸਜਿਦਾਂ ਸੰਬੰਧੀ ਕੰਮਾਂ ਦੀ ਜ਼ਿੰਮੇਵਾਰੀ ਸੌਂਪੀ।

ਉਸ ਦੇ ਹੁਕਮ ਲਿਖਤ ਰੂਪ ਵਿਚ ਹਰਕਾਰਿਆਂ ਰਾਹੀਂ ਪਰਗਨਿਆਂ ਦੇ ਸ਼ਿਕਦਾਰਾਂ ਕੋਲ ਜਾਂਦੇ ਸਨ। ਸਭ ਤੋਂ ਪਹਿਲਾ ਸ਼ਿਕਦਰ ਫਰਮਾਨ ਅਨੁਸਾਰ ਪਰਗਨਿਆਂ ਦੇ ਧਾਰਮਿਕ ਪੁਰਖਾਂ ਨੂੰ ਤਨਖਾਹ ਦਿੰਦੇ ਸਨ। ਫਿਰ ਦੂਸਰੇ ਸ਼ਾਸਨ ਸੰਬੰਧੀ ਆਦੇਸ਼ਾਂ ਨੂੰ ਪਾਲਦੇ ਸਨ। ਸ਼ੇਰ ਸ਼ਾਹ ਇਮਾਮਾਂ ਕੋਲ ਸੰਧੀ-ਫਰਮਾਨ ਭੇਜਣ ਦੇ ਹੱਕ ਵਿਚ ਨਹੀਂ ਸੀ। ਉਹ ਉਨ੍ਹਾਂ ਨੂੰ ਧਨ ਸ਼ਿਕਦਾਰਾਂ ਤੋਂ ਦਿਲਵਾਉਣ ਦੇ ਹੱਕ ਵਿਚ ਸੀ। ਉਹ ਕਿਹਾ ਕਰਦਾ ਸੀ, "ਰਾਜਿਆਂ ਨੂੰ ਇਮਾਮਾਂ ਨੂੰ ਧਨ ਦੇਣਾ ਚਾਹੀਦਾ ਹੈ, ਕਿਉਂਕਿ ਭਾਰਤ ਦੇ ਨਗਰਾਂ ਦੀ ਖੁਸ਼ਹਾਲੀ ਇਨ੍ਹਾਂ ਇਮਾਮਾਂ, ਧਾਰਮਿਕ ਪੁਰਖਾਂ ਅਤੇ ਸ਼ੇਖ਼ਾਂ ਉਤੇ ਨਿਰਭਰ ਹੈ। ਜੋ ਸਮਰਾਟ ਦੀ ਸੇਵਾ ਵਿਚ ਖ਼ੁਦ ਹਾਜ਼ਿਰ ਨਹੀਂ ਹੋ ਸਕਦੇ ਹਨ ਉਹ ਬਿਨਾਂ ਮੇਰੀ ਸੇਵਾ ਵਿਚ ਹਾਜ਼ਰ ਹੋਏ ਧਨ ਪਾ ਲੈਣ ਕਰਕੇ ਪ੍ਰਸੰਨ ਹੋਣ ਅਤੇ ਯਾਤਰੀਆਂ ਨੂੰ ਹਰ ਤਰੀਕੇ ਨਾਲ ਸਹਾਇਤਾ ਦੇ ਕੇ, ਲੋਕਾਂ ਨੂੰ ਧਰਮ ਦੀ ਸਿੱਖਿਆ ਦੇ ਕੇ ਆਪਣੇ ਇਲਾਕਿਆਂ ਵਿਚ ਨਮਾਜ਼ ਆਦਿ ਦੀ ਵਿਵਸਥਾ ਕਰਕੇ ਮੈਨੂੰ ਕਾਫੀ ਸੰਤੁਸ਼ਟ ਕਰ ਸਕਣਗੇ। ਇਸ ਦੇ ਇਲਾਵਾ ਮੇਰਾ ਖ਼ਿਆਲ ਹੈ ਕਿ ਮੈਂ ਇਨ੍ਹਾਂ ਧਾਰਮਿਕ ਪੁਰਖਾਂ ਨੂੰ ਹੀ ਖ਼ੁਸ਼ ਕਰਕੇ ਅੱਲਾਹ ਦੀ ਨਜ਼ਰ ਵਿਚ ਮਾਣ ਪ੍ਰਾਪਤ ਕਰ ਸਕਾਂਗਾ।

## ਅਫ਼ਗ਼ਾਨਾਂ ਦਾ ਸਨਮਾਨ

ਉਸ ਦੀ ਸੇਵਾ ਵਿਚ ਆਉਣ ਵਾਲਾ ਹਰ ਅਫ਼ਗ਼ਾਨ ਕਾਫੀ ਧਨ ਪ੍ਰਾਪਤ ਕਰਦਾ ਸੀ। ਉਹ ਧਨ ਦੇਣ ਸਮੇਂ ਕਹਿੰਦਾ ਸੀ, "ਭਾਰਤ ਦੇ ਰਾਜ ਦਾ ਇਹ ਤੇਰਾ ਹਿੱਸਾ ਹੈ। ਤੁਸੀਂ ਇਹ ਲੈਣ ਲਈ ਮੇਰੇ ਕੋਲ ਹਰ ਸਾਲ ਆ ਜਾਇਆ ਕਰੋ।" ਰੋਹ (ਉਸ ਦੇ ਪੁਰਖਾਂ ਦਾ ਮੂਲ ਨਿਵਾਸ ਸਥਾਨ) ਵਿਚ ਰਹਿਣ ਵਾਲੇ ਉਸਦੇ ਪਰਿਵਾਰ ਕੋਲ ਉਹ ਹਰ ਸਾਲ ਕਾਫੀ ਧਨ ਭੇਜਿਆ ਕਰਦਾ ਸੀ। ਕਿਹਾ ਜਾਂਦਾ ਹੈ ਕਿ ਉਸ ਦੇ ਸ਼ਾਸਨ ਕਾਲ ਵਿਚ ਰੋਹ ਅਤੇ ਹਿੰਦੁਸਤਾਨ ਵਿਚ ਰਹਿਣ ਵਾਲੇ ਕਿਸੇ ਵੀ ਅਫ਼ਗ਼ਾਨ ਕੋਲ ਧਨ ਦੀ ਕਮੀ ਨਹੀਂ ਸੀ। ਸਾਰੇ ਅਫ਼ਗ਼ਾਨ ਸਰਦਾਰ ਅਤੇ ਸੈਨਿਕ ਧਨਵਾਨ ਸਨ। ਸੁਲਤਾਨ ਬਹਿਲੋਲ ਅਤੇ ਸਿਕੰਦਰ ਲੋਧੀ ਦੇ ਸਮੇਂ ਤੋਂ ਹੀ ਅਫ਼ਗ਼ਾਨਾਂ ਨੂੰ ਰਾਜ ਵਲੋਂ ਨਿਰਧਾਰਤ ਧਨ ਰਾਸ਼ੀਆਂ ਅਤੇ ਜਾਗੀਰਾਂ ਮਿਲਣ ਲੱਗੀਆਂ। ਇਨ੍ਹਾਂ ਰਕਮਾਂ ਨੂੰ ਉਹ ਹਰ ਸਾਲ ਸ਼ਾਹੀ ਖ਼ਜ਼ਾਨੇ ਵਿਚੋਂ ਪ੍ਰਾਪਤ

ਕਰਦੇ ਸਨ । ਇਸ ਪ੍ਰਥਾ ਨੂੰ ਸ਼ੇਰ ਸ਼ਾਹ ਅਤੇ ਉਸ ਦੇ ਉਤਰਾਧਿਕਾਰੀਆਂ ਨੇ ਚਾਲੂ ਰਖਿਆ ।

ਸ਼ੇਰ ਸ਼ਾਹ ਕੋਲ 5,000 ਹਾਥੀ ਵੀ ਸਨ । ਉਸ ਦੇ ਨਿਜੀ ਘੋੜਿਆਂ ਦੀ ਸੰਖਿਆ ਦਾ ਅਨੁਮਾਨ ਲਗਾਉਣਾ ਕਠਨ ਸੀ ਕਿਉਂਕਿ ਉਨ੍ਹਾਂ ਵਿਚ ਵਾਧਾ ਹੁੰਦਾ ਰਹਿੰਦਾ ਸੀ । ਸਰਾਵਾਂ ਵਿਚ 3,400 ਘੋੜੇ ਸਨ ਜੋ ਕਿ ਇਕ ਥਾਂ ਤੋਂ ਦੂਜੇ ਥਾਂ ਸੁਨੇਹਾ ਲੈ ਜਾਣ ਲਈ ਤਿਆਰ ਰਹਿੰਦੇ ਸਨ । ਉਸ ਦੇ ਰਾਜ ਵਿਚ 1,13,000 ਪਿੰਡ ਸ਼ਾਮਲ ਸਨ । ਉਸ ਨੇ ਹਰੇਕ ਪਰਗਨੇ ਵਿਚ ਇਕ ਸ਼ਿਕਦਰ ਨਿਯੁਕਤ ਕੀਤਾ ।

ਉਸ ਦੀ ਸੈਨਾ ਵਿਚ ਸੈਨਿਕਾਂ ਦੀ ਗਿਣਤੀ ਬਹੁਤ ਸੀ ਅਤੇ ਉਹ ਦਿਨ-ਬ-ਦਿਨ ਵਾਧਾ ਹੀ ਕਰਦਾ ਰਹਿੰਦਾ ਸੀ । ਜਨਤਾ ਦੇ ਹਿੱਤ ਲਈ ਬਣਾਏ ਗਏ ਉਸ ਦੇ ਨਿਯਮਾਂ ਦਾ ਪਾਲਣ ਹੁੰਦਾ ਦੇਖਣ ਲਈ ਉਸ ਦਾ ਗੁਪਤਚਰ ਵਿਭਾਗ ਸੀ । ਉਸ ਦੇ ਗੁਪਤਚਰ ਬੜੇ ਵਿਸ਼ਵਾਸਪਾਤਰ ਹੁੰਦੇ ਸਨ । ਹਰ ਇਕ ਸਾਮੰਤ ਦੀ ਸੈਨਾ ਨਾਲ, ਹਰੇਕ ਸਰਕਾਰ ਦੀ ਰਾਜਧਾਨੀ ਵਿਚ ਅਤੇ ਹਰ ਇਕ ਪਰਗਨੇ ਵਿਚ ਨਿਯੁਕਤ ਰਹਿੰਦੇ ਸਨ । ਇਹ ਸਰਦਾਰਾਂ, ਅਧਿਕਾਰੀਆਂ, ਸੈਨਿਕਾਂ ਇਥੋਂ ਤੱਕ ਕਿ ਆਮ ਲੋਕਾਂ ਦੀ ਰੀਪੋਰਟ ਹਰ ਰੋਜ਼ ਬਿਨਾਂ ਕਿਸੇ ਝੂਠ ਦੇ ਪੇਸ਼ ਕਰਦੇ । ਸ਼ੇਰ ਸ਼ਾਹ ਜਾਣਦਾ ਸੀ ਕਿ ਸਰਦਾਰ ਨਾਇਕ ਅਤੇ ਕਰਮਚਾਰੀ ਰਾਜ ਦਿਆਂ ਵੱਖ ਵੱਖ ਹਿੱਸਿਆਂ ਵਿਚ ਵਾਪਰਨ ਵਾਲੀਆਂ ਘਟਨਾਵਾਂ ਦੀ ਠੀਕ ਸੂਚਨਾ ਕੇਂਦਰੀ ਸਰਕਾਰ ਕੋਲ ਨਹੀਂ ਭੇਜਦੇ ਸਨ । ਇਸ ਕਰਕੇ ਸ਼ਾਸਨ ਦੀ ਚੰਗੀ ਅਵਸਥਾ, ਰਾਜ ਦੀ ਖੁਸ਼ਹਾਲੀ ਅਤੇ ਪਰਜਾ ਦੀ ਸ਼ਾਂਤੀ ਲਈ ਉਸ ਨੇ ਇਸ ਵਿਭਾਗ ਦੀ ਕੁਸ਼ਲ ਸਥਾਪਨਾ ਜ਼ਰੂਰੀ ਸਮਝੀ । ਇਨ੍ਹਾਂ ਗੁਪਤਚਰਾਂ ਦੀ ਸਹਾਇਤਾ ਨਾਲ ਉਹ ਰਾਜ ਵਿਚ ਹੋਣ ਵਾਲੇ ਅਨਿਆਂ ਦਾ ਉਚਿੱਤ ਸਮੇਂ ਸਿਰ ਖੰਡਨ ਕਰ ਸਕਿਆ । ਜਦੋਂ ਸ਼ਾਹ ਨੇ ਸੁਜਾਅਤ ਖਾਨ ਨੂੰ ਮਾਲਵਾ ਦੀ ਜਾਗੀਰ ਦੇਣ ਦਾ ਵਿਚਾਰ ਕੀਤਾ ਤਾਂ ਉਸ ਦੇ ਮੰਤ੍ਰੀਆਂ ਨੇ ਸ਼ੁਜਾਅਤ ਖਾਨ ਨੂੰ ਸਲਾਹ ਦਿੰਦੇ ਹੋਏ ਕਿਹਾ, "ਹੁਣ ਉਹ ਸਮਾਂ ਆ ਗਿਆ ਹੈ ਜਦੋਂ ਤੇਰੇ ਵਰਗੇ ਸੁਆਮੀ ਭਗਤ ਅਫ਼ਗਾਨ ਸਰਦਾਰਾਂ ਨੂੰ ਆਪਣੀਆਂ ਜਾਗੀਰਾਂ ਦਾ ਉਚਿਤ ਭਾਗ ਆਪਣੇ ਅਫ਼ਗਾਨ ਸੈਨਿਕਾਂ ਨੂੰ ਦੇਣਾ ਚਾਹੀਦਾ ਹੈ । ਜਾਗੀਰਾਂ ਦੇ ਟੈਕਸਾਂ ਦਾ ਇਕ ਸਮੁਚਿਤ ਭਾਗ ਆਪਣੇ ਲਈ ਰੱਖ ਕੇ ਬਾਕੀ ਆਮਦਨੀ ਸੈਨਿਕਾਂ ਵਿਚ ਵੰਡ ਦੇਣੀ ਚਾਹੀਦੀ ਹੈ ।" ਸ਼ੁਜਾਅਤ ਖਾਨ ਨੇ ਆਪਣੀ ਜਾਗੀਰ ਵਿਚ ਜਾ ਕੇ ਕੁਝ ਦਿਨਾਂ ਤੱਕ ਮੰਤਰੀਆਂ ਨਾਲ ਹੋਏ ਉਪਰੋਕਤ ਵਿਚਾਰ ਵਟਾਂਦਰੇ ਅਨੁਸਾਰ ਜਾਗੀਰਾਂ ਦਾ ਪ੍ਰਬੰਧ ਕੀਤਾ, ਪ੍ਰੰਤੂ ਕੁਝ ਸਮੇਂ ਦੇ ਬਾਅਦ ਉਸ ਨੇ ਲੋਲੁਪਤਾਵਸ਼ ਸੈਨਿਕਾਂ ਦੇ ਭਾਗ ਦਾ ਅਪਹਰਣ ਵੀ ਆਰੰਭ ਕਰ ਦਿਤਾ । ਉਸ ਦੇ ਇਸ ਵਿਹਾਰ ਨਾਲ ਉਸ ਦੇ ਦੋ ਹਜ਼ਾਰ ਪ੍ਰਸਿੱਧ ਅਫ਼ਗ਼ਾਨ ਘੋੜਸਵਾਰ ਅਤੇ ਪੈਦਲ ਸੈਨਿਕ ਅਸੰਤੁਸ਼ਟ ਹੋ ਗਏ । ਇਨ੍ਹਾਂ ਸੈਨਿਕਾਂ ਨੇ ਸ਼ੇਰ ਸ਼ਾਹ ਕੋਲ ਸ਼ੁਜਾਅਤ ਖਾਨ ਦੀ ਸ਼ਿਕਾਇਤ ਦਾ ਵਿਚਾਰ ਕੀਤਾ, ਕਿਉਂਕਿ ਉਨ੍ਹਾਂ ਨੂੰ ਯਕੀਨ ਸੀ ਕਿ ਸ਼ੇਰ ਸ਼ਾਹ ਜੋ ਨਿਆਂ ਦੇ ਮਸਲੇ ਵਿਚ ਆਪਣੇ ਸੰਬੰਧੀਆਂ ਦਾ ਵੀ ਪੱਖ ਨਹੀਂ ਲੈਂਦਾ, ਉਨ੍ਹਾਂ ਦੇ ਅਧਿਕਾਰਾਂ ਦੀ ਰੱਖਿਆ ਕਰੇਗਾ, ਉਨ੍ਹਾਂ ਦੀ ਅਰਜ਼ ਸੁਣੇਗਾ

ਅਤੇ ਸ਼ੁਜਾਅਤ ਖਾਨ ਨੂੰ ਉਚਿਤ ਦੰਡ ਦੇਵੇਗਾ । ਉਨ੍ਹਾਂ ਨੇ ਸ਼ੁਜਾਅਤ ਖਾਨ ਦੇ ਵਿਰੁੱਧ ਸਮੂਹਿਕ ਰੂਪ ਵਿਚ ਸਮਰਾਟ ਕੋਲ ਅਰਜ਼ੀ ਭੇਜਣਾ ਨਿਸ਼ਚਿਤ ਕੀਤਾ ਅਤੇ ਇਸ ਦੇ ਫਲਸਰੂਪ ਸ਼ੁਜਾਅਤ ਖਾਨ ਵਲੋਂ ਉਨ੍ਹਾਂ 'ਤੇ ਹੋਣ ਵਾਲੇ ਅੱਤਿਆਚਾਰਾਂ ਦਾ ਸਾਹਮਣਾ ਕਰਨ ਲਈ ਵੀ ਉਨ੍ਹਾਂ ਨੇ ਇਕ ਦੂਸਰੇ ਦਾ ਸਾਥ ਨਾ ਛੱਡਣ ਦਾ ਵੀ ਸੰਕਲਪ ਲਿਆ ।

ਇਸ ਫੈਸਲੇ ਦੇ ਬਾਅਦ ਉਹ ਸ਼ੁਜਾਅਤ ਖਾਨ ਦੀ ਫ਼ੌਜ ਤੋਂ ਅਲੱਗ ਹੋ ਗਏ ਅਤੇ ਇਕ ਪੜਾਅ ਦੀ ਦੂਰੀ ਉਤੇ ਜਾ ਕੇ ਰੁਕ ਗਏ । ਉਥੇ ਜਾ ਕੇ ਉਨ੍ਹਾਂ ਨੇ ਪਹਿਲਾਂ ਆਪਣਾ ਇਕ ਦੂਤ ਸ਼ੁਜਾਅਤ ਖਾਨ ਦੇ ਕੋਲ ਘਲਿਆ ਅਤੇ ਕਿਹਾ, "ਆਪ ਦੇ ਮੰਤਰੀ ਨਾ ਤਾਂ ਸਾਨੂੰ ਉਚਿੱਤ ਅਧਿਕਾਰ ਦਿੰਦੇ ਹਨ ਅਤੇ ਨਾ ਹੀ ਉਹ ਸਾਨੂੰ ਉਨ੍ਹਾਂ ਲਾਭਾਂ ਦਾ ਫ਼ਾਇਦਾ ਲੈਣ ਦਿੰਦੇ ਹਨ ਜੋ ਸ਼ੇਰ ਸ਼ਾਹ ਨੇ ਸਾਨੂੰ ਪ੍ਰਦਾਨ ਕੀਤੇ ਹਨ । ਸਾਡਾ ਸਮਰਾਟ ਸ਼ੇਰ ਸ਼ਾਹ ਇਹ ਕਦੇ ਵੀ ਨਹੀਂ ਸਹਾਰ ਸਕਦਾ ਕਿ ਉਸ ਦੇ ਸੈਨਾਪਤੀ ਉਸ ਦੇ ਸੈਨਿਕਾਂ ਨਾਲ ਕਪਟੀ ਵਿਹਾਰ ਕਰਨ । ਉਸ ਦੀ ਤਾਂ ਇੱਛਾ ਹੈ ਕਿ ਸਰਦਾਰ ਸੈਨਿਕਾਂ ਨੂੰ ਵੱਧ ਤੋਂ ਵੱਧ ਧਨ ਅਤੇ ਤੋਹਫ਼ੇ ਪ੍ਰਾਪਤ ਕਰਨ ਦਾ ਮੌਕਾ ਦੇਵੇ ਅਤੇ ਉਨ੍ਹਾਂ ਦੀ ਮਾਸਿਕ ਤਨਖਾਹ ਸਮੇਂ ਸਿਰ ਅਤੇ ਨਿਰਧਾਰਿਤ ਦੇਵੇ । ਜੇਕਰ ਸੈਨਾਪਤੀ ਸੈਨਿਕਾਂ ਨਾਲ ਇਸ ਤਰ੍ਹਾਂ ਦਾ ਵਰਤਾਵ ਨਹੀਂ ਕਰਦੇ ਤਾਂ ਸੈਨਿਕ ਸੁਆਮੀ ਭਗਤੀ ਨਾਲ ਅਤੇ ਤਨੋਂ ਮਨੋਂ ਉਨ੍ਹਾਂ ਦੀ ਅਤੇ ਸਮਰਾਟ ਦੀ ਸੇਵਾ ਨਹੀਂ ਕਰਨਗੇ । ਜੇਕਰ ਤੁਸੀਂ ਸਾਡੇ ਹੱਕਾਂ ਨੂੰ ਮਾਰ ਕੇ ਸਾਨੂੰ ਦੁੱਖੀ ਰੱਖੋਗੇ ਤਾਂ ਅਸੀਂ ਸੱਚਮੁਚ ਹੀ ਤੁਹਾਡੇ ਵੈਰੀ ਬਣ ਕੇ ਤੁਹਾਡੇ ਵਿਰੁੱਧ ਵਿਦ੍ਰੋਹ ਕਰਾਂਗੇ । ਇਸ ਦੇ ਨਤੀਜੇ ਵਜੋਂ ਤੁਹਾਡੀ ਫ਼ੌਜ ਦੁਰਬਲ ਹੋ ਜਾਵੇਗੀ, ਇਸ ਨਾਲ ਨਾ ਸਿਰਫ਼ ਤੁਹਾਨੂੰ ਕਲੰਕਤ ਹੋਣਾ ਪਵੇਗਾ ਸਗੋਂ ਤੁਹਾਡੇ ਮੰਤਰੀਆਂ ਨੂੰ ਵੀ ਬੜਾ ਨੁਕਸਾਨ ਉਠਾਉਣਾ ਪਵੇਗਾ ।"

ਜਦੋਂ ਸ਼ੁਜਾਅਤ ਖਾਨ ਨੂੰ ਸੈਨਿਕਾਂ ਦੇ ਇਸ ਤਰ੍ਹਾਂ ਦੇ ਵਿਵਹਾਰ ਅਤੇ ਅਰਜ਼ ਦੀ ਸੂਚਨਾ ਮਿਲੀ ਤਾਂ ਉਸ ਨੇ ਆਪਣੇ ਮੰਤਰੀਆਂ ਤੋਂ ਇਸ ਵਿਸ਼ੇ ਬਾਰੇ ਸਲਾਹ ਮਸ਼ਵਰਾ ਲੈਂਦੇ ਕਿਹਾ, "ਤੁਹਾਡੇ ਕੋਲ ਦੋ ਹਜ਼ਾਰ ਸੈਨਿਕਾਂ ਨੇ ਆਗਿਆ ਦਾ ਉਲੰਘਣ ਕਰਨ ਦਾ ਵਿਚਾਰ ਕੀਤਾ ਹੈ, ਜਦ ਕਿ ਤੁਹਾਡੇ ਕੋਲ ਰੱਖਿਆ ਲਈ 10,000 ਘੋੜਸਵਾਰ ਹਨ । ਜੇਕਰ ਤੁਸੀਂ ਇਨ੍ਹਾਂ 2000 ਵਿਦ੍ਰੋਹੀ ਘੋੜਸਵਾਰਾਂ ਦੇ ਸੁਝਾਅ ਮੁਤਾਬਿਕ ਉਨ੍ਹਾਂ ਦੀ ਮੰਗ ਨੂੰ ਪੂਰਾ ਕਰਦੇ ਹੋ ਤਾਂ ਲੋਕ ਸਮਝਣਗੇ ਕਿ ਆਪ ਨੇ ਸ਼ੇਰ ਸ਼ਾਹ ਦੇ ਭੈ ਕਾਰਨ ਐਸਾ ਕੀਤਾ ਹੈ । ਇਸ ਦੇ ਨਤੀਜੇ ਵਜੋਂ ਤੁਹਾਡੇ ਦੂਸਰੇ ਅਧਿਕਾਰੀ ਤੁਹਾਨੂੰ ਕਮਜ਼ੋਰ ਸਮਝ ਕੇ ਤੁਹਾਡੀ ਆਗਿਆ ਦਾ ਉਲੰਘਣ ਕਰਨ ਦਾ ਸਾਹਸ ਕਰਨਗੇ । ਸਾਰੇ ਪ੍ਰਾਂਤ ਵਿਚ ਆਪ ਦੀ ਸੱਤਾ ਨੂੰ ਹਾਨੀ ਪੁੱਜੇਗੀ । ਸਾਡੀ ਸਮਝ ਵਿਚ ਤਾਂ ਇਸ ਵੇਲੇ ਤੁਹਾਨੂੰ ਸਖ਼ਤੀ ਨਾਲ ਨਿਪਟਣਾ ਚਾਹੀਦਾ ਹੈ । ਤੁਹਾਨੂੰ ਚਾਹੀਦਾ ਹੈ ਕਿ ਇਨ੍ਹਾਂ ਸੈਨਿਕਾਂ ਨੂੰ ਸਖ਼ਤ ਦੰਡ ਦੀ ਚੇਤਾਵਨੀ ਦਿੱਤੀ ਜਾਵੇ । ਜਿਸ ਨਾਲ ਉਨ੍ਹਾਂ ਦੇ ਦਿਮਾਗ ਠੀਕ ਹੋ ਜਾਣ ਅਤੇ ਉਹ ਤੁਹਾਡੀ ਆਗਿਆ ਦਾ ਪਾਲਣ ਕਰਨ । ਇਸ ਦੇ ਇਲਾਵਾ ਤੁਹਾਡੇ ਇਸ ਸਖ਼ਤ ਵਤੀਰੇ ਨਾਲ ਹੀ

ਦੂਸਰੇ ਸਰਦਾਰ ਵੀ ਇਸ ਤਰ੍ਹਾਂ ਦਾ ਵਿਰੋਧਾਤਮਕ ਕੰਮ ਕਰਨ ਦਾ ਸਾਹਸ ਨਹੀਂ ਕਰਨਗੇ ।"[3]

ਸ਼ੁਜਾਅਤ ਖਾਨ ਦੀਆਂ ਅੱਖਾਂ ਲੋਲੁਪਤਾ ਕਾਰਨ ਅੰਨ੍ਹੀਆਂ ਸਨ । ਉਸ ਨੇ ਸ਼ੇਰ ਸ਼ਾਹ ਦੇ ਨਿਆਂ ਅਤੇ ਦ੍ਰਿੜ੍ਹਤਾ ਨੂੰ ਨਾ ਵਿਚਾਰ ਕੇ ਦੂਰਅੰਦੇਸ਼ੀ ਦਾ ਪ੍ਰੀਚੈ ਨਾ ਦਿਤਾ । ਉਸ ਨੇ ਅਮੀਰਾਂ ਦੀ ਸਲਾਹ ਅਨੁਸਾਰ ਉਨ੍ਹਾਂ 2000 ਸੈਨਿਕਾਂ ਕੋਲ ਬੜਾ ਸਖ਼ਤ ਜੁਆਬ ਭੇਜਿਆ । ਉਸ ਨੇ ਉਨ੍ਹਾਂ ਨੂੰ ਛੇਤੀ ਹੀ ਸ਼ਾਂਤੀ ਨਾਲ ਮੁੜ ਆਉਣ ਦਾ ਆਦੇਸ਼ ਦਿਤਾ ਤੇ ਕਿਹਾ, ਕਿ ਉਹ ਉਨ੍ਹਾਂ ਸਭ ਨੂੰ ਮੌਤ ਦੀ ਸਜ਼ਾ ਦੇਵੇਗਾ । ਸੈਨਿਕਾਂ ਨੇ ਇਹ ਕਠੋਰ ਉਤਰ ਮਿਲਦੇ ਹੀ ਅਗਲੀ ਕਾਰਵਾਈ ਲਈ ਸਭਾ ਕੀਤੀ । ਉਨ੍ਹਾਂ ਵਿਚੋਂ ਕੁਝ ਨੇ ਸ਼ੇਰ ਸ਼ਾਹ ਵਰਗੇ ਨਿਆਂ ਵਾਲੇ ਸ਼ਾਸ਼ਕ ਕੋਲ ਤਤਕਾਲ ਜਾ ਕੇ ਅਤੇ ਸ਼ੁਜਾਅਤ ਖਾਨ ਦੇ ਦੁਰਵਿਵਹਾਰ ਦੀ ਸ਼ਿਕਾਇਤ ਕਰਨ ਦਾ ਪ੍ਰਸਤਾਵ ਦੂਸਰਿਆਂ ਸਾਥੀਆਂ ਅੱਗੇ ਰਖਿਆ । ਪ੍ਰੰਤੂ ਇਨ੍ਹਾਂ ਦੂਰਦਰਸ਼ੀ ਤੇ ਬੁਧੀਮਾਨ ਅਫ਼ਗਾਨ ਸੈਨਿਕਾਂ ਨੇ ਜੋ ਸ਼ੇਰ ਸ਼ਾਹ ਦੇ ਸੁਭਾਅ ਤੋਂ ਜਾਣੂ ਸਨ ਨਿਸਚਿਤ ਕੀਤਾ ਕਿ ਸਾਨੂੰ ਖ਼ੁਦ ਸ਼ਾਹ ਕੋਲ ਨਹੀਂ ਜਾਣਾ ਚਾਹੀਦਾ । ਸਮਰਾਟ ਨੇ ਉਨ੍ਹਾਂ ਨੂੰ ਸ਼ੁਜਾਅਤ ਖਾਨ ਦੇ ਨਿਯੰਤਰਣ ਵਿਚ ਰਹਿਣ ਲਈ ਦੱਖਣੀ ਭਾਰਤ ਵਿਚ ਭੇਜਿਆ ਸੀ ਇਸ ਕਰਕੇ ਬਿਨਾਂ ਉਸ ਦੀ ਆਗਿਆ ਦੇ ਉਨ੍ਹਾਂ ਨੂੰ ਇਹ ਥਾਂ ਨਹੀਂ ਛੱਡਣੀ ਚਾਹੀਦੀ ਅਤੇ ਉਨ੍ਹਾਂ ਨੇ ਆਪਣਾ ਇਕ ਦੂਤ ਸ਼ੇਰ ਸ਼ਾਹ ਦੇ ਦਰਬਾਰ ਵਿਚ ਘੱਲਿਆ, ਜਿਸ ਨੇ ਸਮਰਾਟ ਨੂੰ ਉਨ੍ਹਾਂ ਦੀਆਂ ਸ਼ਿਕਾਇਤਾਂ ਤੋਂ ਜਾਣੂ ਕਰਵਾਇਆ । ਉਨ੍ਹਾਂ ਨੇ ਨਿਸਚਾ ਕੀਤਾ ਕਿ ਜਦ ਤੱਕ ਸ਼ੇਰ ਸ਼ਾਹ ਦੀ ਉਨ੍ਹਾਂ ਦੇ ਸੰਬੰਧ ਵਿਚ ਆਗਿਆ ਨਾ ਆ ਜਾਏ ਉਹ ਮਾਲਵੇ ਰੁਕ ਕੇ ਸਾਰੀ ਅਵਿਵਸਥਾ ਦਾ ਦਮਨ ਕਰਨ ਵਿਚ ਤਤਪਰ ਤਿਆਰ ਰਹਿਣਗੇ ।

ਅੰਤ ਵਿਚ ਸ਼ੇਰ ਸ਼ਾਹ ਨੇ ਉਸ ਦੇ ਅਸੰਤੋਸ਼ ਦੀਆਂ ਗੱਲਾਂ ਨੂੰ ਆਪਣੇ ਗੁਪਤਚਰਾਂ ਰਾਹੀਂ ਬੜੀ ਸਾਵਧਾਨੀ ਨਾਲ ਸੁਣਿਆਂ ਅਤੇ ਉਸ ਨੇ ਇਨ੍ਹਾਂ ਸੈਨਿਕਾਂ ਦੇ ਅਸੰਤੋਸ਼ ਨੂੰ ਦੂਰ ਕਰਨ ਦਾ ਫੈਸਲਾ ਕਰ ਲਿਆ । ਸੈਨਿਕਾਂ ਦੇ ਦੂਤ ਦੇ ਸ਼ੇਰ ਸ਼ਾਹ ਦੇ ਦਰਬਾਰ ਵਿਚ ਪੁੱਜਣ ਤੋਂ ਪਹਿਲਾਂ ਹੀ ਉਸ ਦੇ ਗੁਪਤਚਰਾਂ ਨੇ ਉਸ ਨੂੰ ਸ਼ੁਜਾਅਤ ਖਾਨ ਅਤੇ ਇਨ੍ਹਾਂ ਸੈਨਿਕਾਂ ਦੇ ਆਪਸੀ ਸੰਘਰਸ਼ ਤੋਂ ਜਾਣੂ ਕਰਵਾ ਦਿਤਾ ਸੀ । ਸ਼ੇਰ ਸ਼ਾਹ ਨੇ ਇਸ ਘਟਨਾ ਦੀ ਖ਼ਬਰ ਮਿਲਦੇ ਹੀ ਸ਼ੁਜਾਅਤ ਖਾਨ ਦੇ ਵਿਵਹਾਰ ਉਤੇ ਦੁੱਖ ਪ੍ਰਗਟ ਕੀਤਾ ਅਤੇ ਕ੍ਰੋਧ ਵਿਚ ਆ ਕੇ ਸ਼ੁਜਾਅਤ ਖਾਨ ਦੇ ਦੂਤ ਨੂੰ ਆਪਣੇ ਸਾਹਮਣੇ ਬੁਲਾ ਕੇ ਕਿਹਾ, "ਤੂੰ ਸ਼ੁਜਾਅਤ ਖਾਨ ਨੂੰ ਲਿਖ ਦੇ ਕਿ ਇਕ ਸਮੇਂ ਤੂੰ ਵੀ ਬੜਾ ਗ਼ਰੀਬ ਸੈਂ । ਮੇਰੀ ਕ੍ਰਿਪਾ ਨਾਲ ਤੂੰ ਅੱਜ ਧਨਵਾਨ ਹੈਂ ਅਤੇ ਮੈਂ ਤੇਰੇ ਨਿਯੰਤਰਣ ਵਿਚ ਉਨ੍ਹਾਂ ਅਫ਼ਗਾਨ ਸੈਨਿਕਾਂ ਨੂੰ ਰੱਖਿਆ ਹੈ ਜੋ ਵੰਸ਼ ਅਤੇ ਕੁਲ ਦੇ ਆਧਾਰ ਉਤੇ ਤੇਰੇ ਤੋਂ ਉੱਚੇ ਹਨ । ਤੂੰ ਏਨੀ ਤਨਖਾਹ ਲੈਣ ਤੇ ਵੀ ਆਪਣੇ ਭਾਗਾਂ ਉਤੇ ਸੰਤੋਖ

3. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ ।

ਨਹੀਂ ਕਰਦਾ ਅਤੇ ਬੇਚਾਰੇ ਸੈਨਿਕਾਂ ਦੀ ਤਨਖਾਹ ਨੂੰ ਹੜੱਪਣਾ ਚਾਹੁੰਦੇ ਹੈਂ । ਇੰਜ ਕਰਨ ਵਿਚ ਨਾ ਤਾਂ ਤੂੰ ਰੱਬ ਤੋਂ ਡਰਦਾ ਏਂ ਅਤੇ ਨਾ ਹੀ ਮੇਰੇ ਸਖ਼ਤ ਨੇਮਾਂ ਨੂੰ ਮਹੱਤਵ ਦਿੰਦੇ ਹੋ । ਜਿਨ੍ਹਾਂ ਨੂੰ ਮੈਂ ਸੈਨਿਕਾਂ ਦੀ ਸੁਵਿਧਾ ਅਤੇ ਪਰਜਾ ਦੇ ਸੁਖ ਲਈ ਲਾਗੂ ਹੈ। ਮੈਨੂੰ ਦੁੱਖ ਹੈ ਕਿ ਤੈਨੂੰ ਆਪਣੇ ਦੁਰਵਿਵਹਾਰ ਤੇ ਸ਼ਰਮ ਨਹੀਂ ਆਉਂਦੀ । ਜੇਕਰ ਤੂੰ ਮੇਰਾ ਕ੍ਰਿਪਾ ਪਾਤਰ ਨਾ ਹੁੰਦਾ ਤਾਂ ਮੈਂ ਤੇਰੀ ਖਲ ਉਤਰਵਾ ਦਿੰਦਾ । ਮੈਂ ਤੇਰਾ ਇਹ ਪਹਿਲਾ ਕਸੂਰ ਮਾਫ਼ ਕਰ ਰਿਹਾ ਹਾਂ ਅਤੇ ਇਨ੍ਹਾਂ ਸੈਨਿਕਾਂ ਦੇ ਦੂਤ ਦੇ ਪੁਜਣ ਤੋਂ ਪਹਿਲਾਂ ਹੀ ਤੂੰ ਇਨ੍ਹਾਂ ਦੀਆਂ ਮੰਗਾਂ ਮੰਨ ਲੈ, ਨਹੀਂ ਤਾਂ ਜੇ ਇਨ੍ਹਾਂ ਦੇ ਵਕੀਲ ਨੇ ਆ ਕੇ ਮੈਨੂੰ ਸ਼ਿਕਾਇਤ ਕੀਤੀ ਤਾਂ ਮੈਨੂੰ ਕੁਝ ਨਾ ਕੁਝ ਨਿਆਂ ਕਰਨਾ ਹੀ ਪਵੇਗਾ । ਐਸੀ ਹਾਲਤ ਵਿਚ ਮੈਂ ਤੇਰੀਆਂ ਸਭ ਜਾਗੀਰਾਂ ਖੋਹ ਲਵਾਂਗਾ ਅਤੇ ਤੈਨੂੰ ਬੰਦੀ ਬਣਾ ਕੇ ਕਠੋਰ ਦੰਡ ਦੇਵਾਂਗਾ । ਕਿਸੇ ਸਰਦਾਰ ਦਾ ਇਹ ਫ਼ਰਜ਼ ਨਹੀਂ ਹੈ ਕਿ ਉਹ ਸ਼ਾਸਨ ਦੀ ਆਗਿਆ ਦਾ ਉਲੰਘਣ ਕਰੇ, ਕਿਉਂਕਿ ਇਸ ਨਾਲ ਜਿਥੇ ਸਰਦਾਰ ਨੂੰ ਖ਼ੁਦ ਹਾਨੀ ਉਠਾਉਣੀ ਪੈਂਦੀ ਹੈ ਉਥੇ ਸਮਰਾਟ ਦੇ ਸਨਮਾਨ ਤੇ ਸੱਤਾ ਨੂੰ ਵੀ ਇਸ ਨਾਲ ਕਾਫ਼ੀ ਹਾਨੀ ਪੁੱਜਦੀ ਹੈ ।"[4]

ਜਦੋਂ ਸ਼ੁਜਾਅਤ ਖਾਨ ਦੇ ਕੋਲ ਆਪਣੇ ਦੂਤ ਦਾ ਇਸ ਆਸ਼ੇ ਦਾ ਪੱਤਰ ਪੁੱਜਾ ਤਾਂ ਉਸ ਨੂੰ ਆਪਣੇ ਕੀਤੇ ਤੇ ਬੜਾ ਹਿਰਖ ਹੋਇਆ । ਉਸ ਨੂੰ ਸਮਰਾਟ ਦੀ ਚੇਤਾਵਨੀ ਤੋਂ ਡਰ ਵੀ ਲੱਗਾ ਅਤੇ ਉਸ ਨੇ ਆਪਣੇ ਮੰਤ੍ਰੀਆਂ ਨੂੰ ਫਿਟਕਾਰਦੇ ਹੋਏ ਕਿਹਾ, "ਤੁਹਾਡੀ ਸਲਾਹ ਨੇ ਨਾ ਕੇਵਲ ਮੈਨੂੰ ਲਜਿਤ ਕੀਤਾ ਹੈ ਸਗੋਂ ਮੇਰ ਸਨਮਾਨ ਨੂੰ ਵੀ ਡਾਢੀ ਹਾਨੀ ਪੁਚਾਈ ਹੈ । ਹੁਣ ਮੈਂ ਕਿਹੜਾ ਮੂੰਹ ਲੈ ਕੇ ਸਮਰਾਟ ਦੀ ਸੇਵਾ ਵਿਚ ਜਾਵਾਂ ।"

ਇਸ ਦੇ ਬਾਅਦ ਉਹ ਖ਼ੁਦ ਇਨ੍ਹਾ 2000 ਸੈਨਿਕਾਂ ਦੇ ਪੜਾਅ ਵਿਚ ਗਿਆ, ਆਪਣੇ ਬੁਰੇ ਵਤੀਰੇ ਲਈ ਮਾਫ਼ੀ ਮੰਗੀ, ਉਨ੍ਹਾਂ ਕੋਲ ਠੀਕ ਵਤੀਰਾ ਕਰਨ ਦੀਆਂ ਕਈ ਕਸਮਾਂ ਖਾਧੀਆਂ ਅਤੇ ਅੰਤ ਵਿਚ ਉਨ੍ਹਾਂ ਨੂੰ ਤੋਹਫ਼ੇ ਆਦਿ ਦੇ ਕੇ ਮੁੜ ਸੇਵਾ ਵਿਚ ਲਿਆਉਣ ਲਈ ਰਾਜ਼ੀ ਕੀਤਾ । ਕਿਹਾ ਜਾਂਦਾ ਹੈ ਕਿ ਜਦੋਂ ਸ਼ੁਜਾਅਤ ਖਾਨ ਦੇ ਇਸ ਉਤਮ ਵਤੀਰੇ ਦੀ ਸੂਚਨਾ ਸੈਨਿਕਾਂ ਦੇ ਦੂਤ ਨੂੰ ਮਿਲੀ ਤਾਂ ਉਹ ਦਰਬਾਰ ਵਿਚ ਪੁੱਜਣ ਦੀ ਥਾਂ ਸ਼ੁਜਾਅਤ ਖਾਨ ਕੋਲ ਵਾਪਸ ਪਰਤ ਆਇਆ । ਜਦੋਂ ਉਹ ਸ਼ੁਜਾਅਤ ਖਾਨ ਕੋਲ ਹਾਜ਼ਰ ਹੋਇਆ ਤਾਂ ਉਸ ਨੇ ਈਸ਼ਵਰ ਪ੍ਰਤੀ ਧਨਵਾਦ ਪੇਸ਼ ਕੀਤਾ । ਨਿਰਧਨਾਂ ਵਿਚ ਧਨ ਅਤੇ ਕਪੜੇ ਵੰਡੇ ਅਤੇ ਇਸ ਦੂਤ ਨੂੰ ਉਸ ਨੇ ਇਕ ਘੋੜਾ ਅਤੇ ਜੋੜਾ ਭੇਟ ਕੀਤੇ ।

## ਸ਼ੇਰ ਸ਼ਾਹ ਦਾ ਡਰ

ਇਸ ਤਰ੍ਹਾਂ ਜ਼ਾਹਿਰ ਹੈ ਕਿ ਸ਼ੇਰ ਸ਼ਾਹ ਦੀ ਸੱਤਾ ਉਸ ਦੀ ਹਾਜ਼ਰੀ ਅਤੇ

---

4. ਤਾਰੀਖੇ ਸ਼ੇਰਸ਼ਾਹੀ—ਅੱਬਾਸ ਸਰਵਾਨੀ ।

ਗੈਰ-ਹਾਜ਼ਰੀ ਵਿਚ ਸਾਰੇ ਅਫ਼ਗਾਨ ਸਰਦਾਰ ਤੇ ਸੈਨਿਕ ਭਗਤੀਪੂਰਵਕ ਮੰਨਦੇ ਸਨ। ਵਿਅਕਤੀਗਤ ਨੁਕਸਾਨ ਤੇ ਸੰਪਤੀ ਦੇ ਨੁਕਸਾਨ ਦੇ ਡਰ ਕਰਕੇ ਕੋਈ ਵੀ ਉਸ ਦੀ ਆਗਿਆ ਦਾ ਉਲੰਘਣ ਨਹੀਂ ਕਰ ਸਕਦਾ ਸੀ। ਕਿਹਾ ਜਾਂਦਾ ਹੈ ਕਿ ਉਸ ਦੀ ਆਗਿਆ ਅਤੇ ਨੇਮ ਬੜੇ ਕਠੋਰ ਸਨ। ਉਨ੍ਹਾਂ ਦਾ ਪਾਲਣ ਸਭ ਲਈ ਬਿਨਾਂ ਹੀਲ ਹੁਜਤ ਦੇ ਜ਼ਰੂਰੀ ਸੀ। ਜੇਕਰ ਉਸ ਦੇ ਪੁੱਤ, ਭਾਈਬੰਦ ਕੋਈ ਵੀ ਉਸ ਦੀ ਇੱਛਾ ਦੇ ਖ਼ਿਲਾਫ਼ ਅਰਥਾਤ ਰਾਜ-ਆਗਿਆ ਦਾ ਉਲੰਘਣ ਕਰਦੇ ਤਾਂ ਉਹ ਉਨ੍ਹਾਂ ਨੂੰ ਵੀ ਮੌਤ ਦੀ ਸਜ਼ਾ ਦੇਣ ਤੋਂ ਸੰਕੋਚ ਨਾ ਕਰਦਾ। ਫਿਰ ਵੀ ਉਸ ਨੂੰ ਅਫ਼ਗਾਨ ਜ਼ਾਤ ਉਤੇ ਨਾਜ਼ ਸੀ ਅਤੇ ਅਫ਼ਗਾਨਾਂ ਦੇ ਮਾਣ ਅਤੇ ਗੌਰਵ ਲਈ ਉਸ ਨੇ ਪ੍ਰਸੰਸਾਯੋਗ ਕੰਮ ਕੀਤੇ। ਜਿਸ ਕਰਕੇ ਉਸ ਦੇ ਅਫ਼ਗਾਨ ਅਨੁਆਈ ਉਸ ਦੇ ਏਨੇ ਰਿਣੀ ਸਨ ਕਿ ਫਰਮਾਨਾਂ ਨੂੰ ਖ਼ੁਸ਼ੀ ਨਾਲ ਮੰਨਦੇ ਸਨ ਅਤੇ ਉਨ੍ਹਾਂ ਦੇ ਪਾਲਣ ਵਿਚ ਜ਼ਰਾ ਵੀ ਢਿੱਲ ਨਹੀਂ ਵਰਤਦੇ ਸਨ।

ਸ਼ੇਰ ਸ਼ਾਹ ਦੇ ਸ਼ਾਸਨ ਕਾਲ ਵਿਚ ਆਜ਼ਮ ਹਮਾਯੂੰ ਨਿਆਜ਼ੀ ਪੰਜਾਬ ਅਤੇ ਮੁਲਤਾਨ ਦਾ ਸ਼ਾਸਕ ਸੀ ਅਤੇ ਉਸ ਦੇ ਕੋਲ 30,000 ਘੋੜਸਵਾਰਾਂ ਦੀ ਇਕ ਤਾਕਤਵਰ ਫ਼ੌਜ ਸੀ। ਸ਼ੇਰ ਸ਼ਾਹ ਦੇ ਕਿਸੇ ਹੋਰ ਸਰਦਾਰ ਕੋਲ ਏਨੀ ਫ਼ੌਜ ਨਹੀਂ ਸੀ ਪ੍ਰੰਤੂ ਆਜ਼ਮ ਹੁਮਾਯੂੰ ਨੇ ਕਦੇ ਵੀ ਆਗਿਆ ਦਾ ਉਲੰਘਣ ਕਰਨ ਦਾ ਸਾਹਸ ਨਾ ਕੀਤਾ। ਉਸ ਨੇ ਆਪਣੇ ਭਤੀਜੇ ਮੁਬਰੇਜ ਖਾਨ ਨੂੰ ਰੋਹ ਦੇ ਨਿਆਜ਼ੀ ਪ੍ਰਦੇਸ਼ਾਂ ਵਿਚ ਰਾਜ ਕਰਨ ਲਈ ਭੇਜਿਆ। ਮੁਬਰੇਜ ਖਾਨ ਨੇ ਸੰਭਲ ਦੇ ਸਰਦਾਰ ਕੋਲੋਂ ਮਿੱਟੀ ਦਾ ਬਣਿਆ ਹੋਇਆ ਇਕ ਕਿਲ੍ਹਾ ਮੰਗਿਆ ਜਿਹੜਾ ਖ਼ਵਾਜਾ ਖਿਜਰ ਨੇ ਸਿੰਧ ਨਦੀ ਦੇ ਪੂਰਬ ਤਟ ਉਤੇ ਬਣਵਾਇਆ ਹੋਇਆ ਸੀ। ਖਿਜਰ ਖਾਨ ਨੇ ਮੁਬਰੇਜ ਖਾਨ ਦੀ ਇੱਛਾ ਦਾ ਸਤਿਕਾਰ ਕਰਦੇ ਤਤਕਾਲ ਹੀ ਉਹ ਕਿਲ੍ਹਾ ਉਸ ਨੂੰ ਦੇ ਦਿਤਾ। ਸ਼ੇਰ ਸ਼ਾਹ ਦੇ ਸਰਦਾਰਾਂ ਵਿਚ ਸਦਾ ਆਪਸੀ ਮਿਲਵਰਤਨ ਅਤੇ ਸਹਿਯੋਗ ਦੀ ਭਾਵਨਾ ਬਣੀ ਰਹੀ। ਉਹ ਸ਼ੇਰ ਸ਼ਾਹ ਦੀ ਸੁਆਮੀ ਭਗਤੀ ਕਰਨ ਵਿਚ ਅਨੰਦ ਮਹਿਸੂਸ ਕਰਦੇ ਸਨ।

ਅਲਾਦਾਦ ਸੰਭਲੀ ਨਾਮਕ ਇਕ ਸੈਨਿਕ ਸਰਦਾਰ ਦੀ ਪੁੱਤਰੀ ਕੋਮਲਤਾ ਅਤੇ ਸੁੰਦਰਤਾ ਕਰਕੇ ਪੂਰੇ ਸੰਭਲ ਕਬੀਲੇ ਵਿਚ ਪ੍ਰਸਿੱਧ ਸੀ। ਮੁਬਰੇਜ ਖਾਨ ਨੇ ਉਸ ਦੀ ਸੁੰਦਰਤਾ ਦੀ ਗਾਥਾ ਸੁਣਦੇ ਹੀ ਉਸ ਨੂੰ ਬਿਨਾਂ ਦੇਖੇ ਹੀ ਪ੍ਰੇਮ ਕਰਨਾ ਸ਼ੁਰੂ ਕਰ ਦਿਤਾ। ਉਹ ਹੁਣ ਉਸ ਲੜਕੀ ਨੂੰ ਪ੍ਰਾਪਤ ਕਰਨ ਲਈ ਬੜਾ ਵਿਆਕੁਲ ਹੋ ਗਿਆ। ਆਪਣੀ ਤਾਕਤ ਅਤੇ ਪਦ ਦੇ ਹੰਕਾਰ ਵਿਚ ਉਸ ਨੇ ਅਲਾਦਾਦ ਕੋਲ ਆਪਣਾ ਗੁਪਤਚਰ ਭੇਜਿਆ ਅਤੇ ਉਸ ਕੋਲੋਂ ਉਸ ਦੀ ਧੀ ਮੰਗੀ। ਪਠਾਨਾਂ ਵਿਚ ਖ਼ਾਸ ਕਰ ਰੋਹੀਲੇ ਪਠਾਨਾਂ ਦੇ ਵੰਸ਼ ਜਾਂ ਕਬੀਲੇ ਦਾ ਵੱਡਪਨ ਬੜਾ ਮਹੱਤਵ ਰਖਦਾ ਹੈ। ਮੁਬਰੇਜ ਖਾਨ ਨੇ ਜਿਸ ਦੇ ਵੰਸ਼ ਦਾ ਸਥਾਨ ਅਲਾਦਾਦ ਦੇ ਵੰਸ਼ ਤੋਂ ਨੀਵਾਂ ਸੀ, ਅਲਾਦਾਦ ਵਲ ਦੂਤ ਭੇਜਦੇ ਸਮੇਂ ਇਸ ਗੱਲ ਵਲ ਧਿਆਨ ਨਹੀਂ ਦਿੱਤਾ ਸੀ। ਅਲਾਦਾਦ ਨੇ ਮੁਬਰੇਜ ਖਾਨ ਕੋਲ ਉਸ ਦੇ ਦੂਤ ਦੁਆਰਾ ਬੜੀ ਨਿਮਰਤਾ ਨਾਲ ਇਹ ਸੁਨੇਹਾ ਘੱਲਿਆ, "ਤੁਹਾਡਾ ਪਦ ਬੜਾ ਉੱਚਾ ਅਤੇ ਤੁਸੀਂ ਇਕ

ਸ਼ਕਤੀਸ਼ਾਲੀ ਸਰਦਾਰ ਹੋ, ਤੁਹਾਡੇ ਅਨੇਕ ਪੁੱਤਰ ਹਨ ਅਤੇ ਆਪ ਦੇ ਰਣੀਵਾਸ ਵਿਚ ਅਨੇਕ ਕੁਲੀਨ ਪਤਨੀਆਂ ਅਤੇ ਦਾਸੀਆਂ ਹਨ। ਤੁਸੀਂ ਭਾਰਤ ਵਿਚ ਪੈਦਾ ਹੋਏ ਹੋ, ਤੁਹਾਡਾ ਪਾਲਣ ਪੋਸ਼ਣ ਵੀ ਇਸ ਦੇਸ਼ ਵਿਚ ਹੋਇਆ ਹੈ। ਤੁਹਾਡਾ ਸਰੀਰ ਕੋਮਲ ਅਤੇ ਸੁਭਾਅ ਨਿਮਰਤਾ ਵਾਲਾ ਹੈ। ਇਸ ਦੇ ਉਲਟ ਮੇਰੇ ਬੱਚੇ ਰੋਹ ਵਿਚ ਪੈਦਾ ਹੋਏ ਹਨ, ਜਿਸ ਕਰਕੇ ਉਨ੍ਹਾਂ ਦਾ ਸੁਭਾਅ ਕਠੋਰ ਹੈ। ਐਸੀ ਹਾਲਤ ਵਿਚ ਮੇਰੇ ਤੇ ਤੁਹਾਡੇ ਵੰਸ਼ ਵਿਚ ਸੰਬੰਧ ਉਚਿੱਤ ਨਹੀਂ ਹਨ ਕਿਉਂਕਿ ਸਾਡੇ ਦੋਹਾ ਦੇ ਵੰਸ਼ਾਂ ਵਿਚ ਬੜਾ ਮਤਭੇਦ ਹੈ।"

ਮੁਬਰੇਜ਼ ਖਾਨ ਅਲਾਦਾਦ ਦੇ ਇਸ ਉੱਤਰ ਨਾਲ ਗੁੱਸੇ ਵਿਚ ਅੱਗ ਬਬੂਲਾ ਹੋ ਗਿਆ। ਉਸ ਨੇ ਸੰਭਲੀ ਅਫ਼ਗਾਨਾ ਨੂੰ ਦੁੱਖੀ ਕਰਨਾ ਨੁਕਸਾਨ ਪੁਚਾਣਾ ਅਤੇ ਕਸ਼ਟ ਦੇਣਾ ਸ਼ੁਰੂ ਕਰ ਦਿਤਾ ਤਾਂਕਿ ਉਹ ਤੰਗ ਆ ਕੇ ਅਲਾਦਾਦ ਦੀ ਧੀ ਨਾਲ ਉਸ ਦਾ ਵਿਆਹ ਕਰਨਾ ਮੰਨ ਜਾਣ। ਸ਼ੇਰ ਸ਼ਾਹ ਦੇ ਭੈ ਕਾਰਨ ਸਾਰੇ ਸੰਭਲੀ ਅਫ਼ਗਾਨ ਅੱਤਿਆਚਾਰਾਂ ਨੂੰ ਸਹਿਨ ਕਰਦੇ ਗਏ, ਪਰ ਜਦੋਂ ਸਬਰ ਦਾ ਪਿਆਲਾ ਭਰ ਗਿਆ ਤਾਂ ਤਿੰਨ ਸੰਭਲੀ ਅਫ਼ਗਾਨ ਭਰਾ ਫਰੀਦ, ਇਦਰੀਸ ਅਤੇ ਨਿਜ਼ਾਮ[5] ਨੇ ਜੋ ਅਲਾਦਾਦ ਦੇ ਅਵੈਧ ਭਰਾ ਸਨ, ਮੁਬਰੇਜ਼ ਖਾਨ ਨੂੰ ਅਰਜ਼ ਕੀਤੀ ਅਸੀਂ ਤਿੰਨਾਂ ਭਰਾਵਾਂ ਦੀਆਂ ਅਨੇਕ ਪੁੱਤਰੀਆਂ ਹਨ। ਤੁਸੀਂ ਮੇਰੀ ਕਿਸੇ ਵੀ ਧੀ ਨਾਲ ਵਿਆਹ ਕਰ ਸਕਦੇ ਹੋ ਪ੍ਰੰਤੂ ਹੁਣ ਤੁਸੀਂ ਸੰਭਲੀਆਂ ਨੂੰ ਤੰਗ ਕਰਨਾ ਛੱਡ ਦਿਓ। ਮੁਬਰੇਜ਼ ਖਾਨ ਨੇ ਉੱਤਰ ਦਿਤਾ, "ਮੈਨੂੰ ਤੁਹਾਡੀਆ ਧੀਆ ਨਹੀਂ ਚ ਹੀਦੀਆਂ, ਮੈਂ ਤਾਂ ਅਲਾਦਾਦ ਦੀ ਪੁੱਤਰੀ ਚਾਹੁੰਦਾ ਹਾਂ।"

ਜਦੋਂ ਸੰਭਲੀ ਜਵਾਨਾਂ ਨੇ ਦੇਖਿਆ ਕਿ ਮੁਬਰੇਜ਼ ਖਾਨ ਉਨ੍ਹਾ ਨੂੰ ਇਕ ਐਸੇ ਕੰਮ ਲਈ ਵਿਵਸ਼ ਕਰ ਰਿਹਾ ਹੈ ਜਿਸ ਨੂੰ ਉਹ ਇੱਛਾ ਨਾਲ ਸੰਪੰਨ ਨਹੀਂ ਕਰ ਸਕਦੇ ਤਾਂ ਉਨ੍ਹਾਂ ਨੇ ਸਾਹਸ ਕਰਕੇ ਕਹਿ ਹੀ ਦਿਤਾ, "ਤੁਹਾਡੇ ਅਤੇ ਸਾਡੇ ਵੰਸ਼ ਵਿਚ ਅਨੇਕ ਵਾਰ ਵਿਵਾਹਕ ਸੰਬੰਧ ਕਾਇਮ ਹੋਏ ਹਨ ਪਰ ਸਾਡੇ ਸ਼ੁੱਧ ਪਰਿਵਾਰਾ ਨੇ ਹੀ ਤੁਹਾਡੇ ਵੰਸ਼ ਦੇ ਸ਼ੁੱਧ ਪਰਿਵਾਰਾਂ ਵਿਚ ਇਹ ਸੰਬੰਧ ਕਾਇਮ ਕੀਤੇ ਹਨ। ਜੋ ਪਰਿਵਾਰ ਅਵੈਧ ਹਨ ਉਨ੍ਹਾਂ ਦਾ ਸੰਬੰਧ ਅਵੈਧ ਪਰਿਵਾਰਾਂ ਨਾਲ ਹੀ ਹੋ ਸਕਦਾ ਹੈ। ਭਾਵੇਂ ਤੁਹਾਡਾ ਸੰਬੰਧ ਬਹੁਤ ਉੱਚਾ ਹੈ ਅਤੇ ਤੁਹਾਡੇ ਲਈ ਇਕ ਅਵੈਧ ਪਰਿਵਾਰ ਨਾਲ ਸੰਬੰਧ ਸਥਾਪਤ ਕਰਨਾ ਸ਼ੋਭਾ ਨਹੀਂ ਦਿੰਦਾ। ਫਿਰ ਵੀ ਸਾਡੀਆ ਤਿੰਨੇ (ਸਾਡੀ ਤੇ ਤੁਹਾਡੀ ਮਾਂ) ਮਾਵਾਂ ਦਾਸੀਆਂ ਹੀ ਸਨ, ਅਸਾ ਨੇ ਤੁਹਾਨੂੰ ਰਾਜਵੰਸ਼ ਨਾਲ ਸੰਬੰਧਿਤ ਵੇਖ ਕੇ ਹੀ ਤੁਹਾਡੇ ਨਾਲ ਆਪਣੀ ਧੀ ਦਾ ਵਿਆਹ ਕਰਨ ਦਾ ਵਿਚਾਰ ਕੀਤਾ ਹੈ ਕਿਉਂਕਿ ਇਸ ਨਾਲ ਸਾਡੇ ਅਤੇ ਤੁਹਾਡੇ ਵਿਚਕਾਰ ਦੁਸ਼ਮਣੀ ਸਦਾ ਲਈ ਖ਼ਤਮ ਹੋ ਜਾਵੇਗੀ, ਪਰ ਤੁਸਾਂ ਨੇ ਸਾਡੀ ਅਰਜ਼ ਠੁਕਰਾ ਦਿਤੀ ਹੈ ਜਿਸ ਦਾ ਸਾਨੂੰ ਬੜਾ ਦੁੱਖ ਹੈ। ਅਸੀਂ ਤੁਹਾਨੂੰ ਫਿਰ ਅਰਜ਼ ਕਰਦੇ ਹਾਂ ਕਿ ਤੁਸੀਂ

---

5. ਇਹ ਨਾਮ ਠੀਕ ਨਹੀਂ ਲੱਗਦਾ ਹੈ।

ਖ਼ੁਦਾ ਤੋਂ ਡਰਦੇ ਹੋਏ ਅਫ਼ਗਾਨਾਂ ਦਾ ਮਾਣ ਕਰੋ। ਅਲਾਦਾਦ ਇਕ ਸ਼ੁੱਧ ਵੰਸ਼ ਨਾਲ ਸੰਬੰਧਿਤ ਹੈ ਅਤੇ ਉਹ ਆਪਣੀ ਪੁੱਤਰੀ ਕਦੇ ਵੀ ਤੁਹਾਨੂੰ ਨਹੀਂ ਦੇਵੇਗਾ। ਤੁਸਾਂ ਜਿੰਨਾ ਮਰਜ਼ੀ ਜ਼ੁਲਮ ਕਰੀ ਜਾਵੋ ਪਰ ਤੁਸੀਂ ਇਸ ਰਿਸ਼ਤੇ ਲਈ ਉਨ੍ਹਾਂ ਨੂੰ ਮਜ਼ਬੂਰ ਨਹੀਂ ਕਰ ਸਕਦੇ। ਅਸੀਂ ਤੁਹਾਨੂੰ ਫਿਰ ਅਰਜ਼ ਕਰਦੇ ਹਾਂ ਕਿ ਤੁਸੀਂ ਇਸ ਵਿਅਰਥ ਮੋਹ ਨੂੰ ਛੱਡ ਦੇਵੋ।''

ਜਦੋਂ ਮੁਬਰੇਜ ਖਾਨ ਨੇ ਉਨ੍ਹਾਂ ਦੀਆਂ ਇਹ ਗੱਲਾਂ ਸੁਣੀਆਂ ਤਾਂ ਸ਼ਕਤੀ, ਪ੍ਰਭਾਵ ਅਤੇ ਪੱਦ ਦੇ ਹੰਕਾਰ ਕਾਰਨ ਉਹ ਸੰਭਲੀਆਂ ਨਾਲ ਰੁਸ ਗਿਆ ਅਤੇ ਉਸ ਨੇ ਉਨ੍ਹਾਂ ਨੂੰ ਅਸਹਿ ਢੰਗ ਨਾਲ ਦੁੱਖੀ ਕਰਨਾ ਸ਼ੁਰੂ ਕਰ ਦਿਤਾ। ਉਸ ਨੇ ਅਕਾਰਣ ਪ੍ਰੰਤੂ ਘਿਰਣਾ ਕਰਕੇ ਅਨੇਕ ਸੰਭਲ ਸਰਦਾਰਾਂ ਦੇ ਖੇਤਾਂ ਨੂੰ ਨਸ਼ਟ ਕਰ ਦਿਤਾ, ਉਨ੍ਹਾਂ ਦੀ ਸੰਪਤੀ ਖੋਹ ਲਈ ਅਤੇ ਉਨ੍ਹਾਂ ਨੂੰ ਬੰਦੀ ਬਣਾ ਲਿਆ। ਇਨ੍ਹਾਂ ਬੰਦੀਆਂ ਵਿਚ ਉਸ ਨੇ ਖੀਰੂ ਨਾਮਕ ਇਕ ਸੰਭਲੀ ਸਰਦਾਰ ਦੀ ਧੀ ਨੂੰ ਵੀ ਸ਼ਾਮਲ ਕਰ ਲਿਆ। ਖੀਰੂ ਅਲਾਦਾਦ ਦਾ ਇਕ ਸੇਵਕ ਸੀ ਤੇ ਸ਼ਹਨਾ ਦੇ ਪਦ ਤੇ ਕੰਮ ਕਰਦਾ ਸੀ। ਉਸ ਦੇ ਇਸ ਦੁਰਵਿਹਾਰ ਤੋਂ ਤੰਗ ਹੋ ਕੇ ਸਾਰੇ ਸੰਭਲੀ ਸਰਦਾਰ ਇਕ ਸ਼ਿਸ਼ਟ ਮੰਡਲ ਦੇ ਰੂਪ ਵਿਚ ਮੁਬਰੇਜ ਖਾਨ ਕੋਲ ਆਏ ਅਤੇ ਕਿਹਾ, "ਤੁਹਾਡੀਆਂ ਅਤੇ ਸਾਡੀਆਂ ਔਰਤਾਂ ਦਾ ਸਨਮਾਨ ਇਕੋ ਜਿਹਾ ਮਹੱਤਵ ਰਖਦਾ ਹੈ, ਇਸ ਕਰਕੇ ਤੁਹਾਨੂੰ ਅਰਜ਼ ਹੈ ਕਿ ਖੀਰੂ ਦੀ ਧੀ ਨੂੰ ਛੱਡ ਦੇਵੋ ਅਤੇ ਸਾਡੀਆਂ ਔਰਤਾਂ ਦੇ ਸਨਮਾਨ ਦੀ ਰਾਖੀ ਕਰੋ।'' ਭਾਵੇਂ ਸੰਭਲੀਆਂ ਨੇ ਬੜੀ ਨਿਮਰਤਾ ਨਾਲ ਅਰਜ਼ ਕੀਤੀ ਪਰ ਮੁਬਰੇਜ ਖਾਨ ਨੇ ਇਕ ਨਾ ਸੁਣੀ। ਅੰਤ ਵਿਚ ਸੰਭਲੀਆ ਨੇ ਨਾਰਾਜ਼ ਹੋ ਕੇ ਉਸ ਦੇ ਖ਼ਿਲਾਫ਼ ਸਖ਼ਤ ਕਦਮ ਚੁੱਕਣ ਦਾ ਫੈਸਲਾ ਕੀਤਾ। ਉਨ੍ਹਾਂ ਨੇ ਫਿਰ ਉਸ ਦੇ ਪਾਸ ਜਾ ਕੇ ਕਿਹਾ, "ਆਪ ਹਿੰਦੁਸਤਾਨ ਵਿਚ ਪੈਦਾ ਹੋਏ ਹੋ ਅਤੇ ਇਸ ਕਰਕੇ ਆਪ ਅਫ਼ਗਾਨਾ ਦੇ ਸੁਭਾਅ ਤੋਂ ਚੰਗੀ ਤਰ੍ਹਾਂ ਜਾਣੂ ਹੋ। ਤੁਹਾਨੂੰ ਇਹ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇਕ ਸਾਰਸ ਇਕ ਬਾਜ ਨੂੰ ਸਵੀਕਾਰ ਨਹੀਂ ਕਰ ਕਰਦਾ।'' ਅਸੀਂ ਸਮਰਾਟ ਅਤੇ ਤੁਹਾਡੇ ਪ੍ਰਤੀ ਬੜੇ ਆਦਰ ਦਾ ਪ੍ਰੀਚੈ ਦਿਤਾ ਹੈ। ਹੁਣ ਅਸੀਂ ਅਰਜ ਕਰਦੇ ਹਾਂ ਕਿ ਤੁਸੀਂ ਸਾਨੂੰ ਅਸਹਿ ਕਸ਼ਟ ਨਾ ਦੇਵੋ ਅਤੇ ਆਪਣੀ ਇੱਛਾ ਅਨੁਸਾਰ ਇਥੇ ਰਹਿਣ ਦੀ ਆਗਿਆ ਦੇਵੋ ਅਤੇ ਖੀਰੂ ਦੀ ਨਿਰਦੋਸ਼ ਧੀ ਨੂੰ ਛੱਡ ਦਿਓ।

ਮੁਬਰੇਜ ਖਾਨ ਨੇ ਉਨ੍ਹਾਂ ਦੀਆਂ ਗੱਲਾਂ ਸੁਣਦੇ ਹੀ ਆਵੇਸ਼ ਵਿਚ ਆ ਕੇ ਕਿਹਾ, "ਤੁਸੀਂ ਖੀਰੂ ਦੀ ਧੀ ਦੇ ਸਨਮਾਨ ਦੀ ਗੱਲ ਕਰ ਰਹੇ ਹੋ ਅਤੇ ਮੈਂ ਅਲਾਦਾਦ ਦੀ ਧੀ ਨੂੰ ਵੀ ਉਸ ਦੇ ਘਰੋਂ ਉਠਾ ਲਿਆਉਣ ਦਾ ਵਿਚਾਰ ਕਰ ਰਿਹਾ ਹਾਂ।''

ਉਸ ਦੀਆਂ ਇਹ ਗੱਲਾਂ ਸੁਣ ਕੇ ਸੰਭਲੀ ਸਰਦਾਰ ਵੀ ਗੁੱਸੇ ਵਿਚ ਆ ਗਏ ਅਤੇ ਕਹਿਣ ਲੱਗੇ, "ਤੁਹਾਨੂੰ ਆਪਣੀ ਜਾਨ ਦਾ ਖ਼ਿਆਲ ਰਖਦੇ ਹੋਏ ਆਪਣੀ ਸੀਮਾ ਦੇ ਅੰਦਰ ਰਹਿ ਕੇ ਹੀ ਗੱਲ ਕਰਨੀ ਚਾਹੀਦੀ ਹੈ। ਜੇਕਰ ਤੁਸੀਂ ਸਾਡੀਆਂ ਔਰਤਾਂ ਦੀ ਏਨੀ ਬਦਨਾਮੀ ਕਰਨ ਉਤੇ ਹੀ ਉਤਰੇ ਹੋ ਤਾਂ ਅਸੀਂ ਤੁਹਾਨੂੰ ਮੌਤ ਦੇ ਘਾਟ ਉਤਾਰ ਕੇ ਹੀ ਰਹਾਂਗੇ। ਅਸੀਂ ਇਹ ਵੀ ਜਾਣਦੇ ਹਾਂ ਕਿ ਤੈਨੂੰ ਮਾਰ ਕੇ

ਅਸੀਂ ਸ਼ੇਰ ਸ਼ਾਹ ਦੇ ਕ੍ਰੋਧ ਦੇ ਭਾਗੀ ਬਣਾਂਗੇ ਅਤੇ ਨਤੀਜੇ ਵਜੋਂ ਸਾਡੇ ਅਨੇਕ ਸਰਦਾਰ ਮਾਰੇ ਜਾਣਗੇ ।"

ਮੁਬਰੇਜ ਖਾਨ ਨੇ ਉਨ੍ਹਾਂ ਦਾ ਕ੍ਰੋਧ ਭਰਿਆ ਜਵਾਬ ਸੁਣ ਕੇ ਆਪਣੇ ਹਿੰਦੁਸਤਾਨੀ ਦਰਬਾਨਾਂ ਨੂੰ ਆਦੇਸ਼ ਦਿਤਾ ਕਿ ਇਨ੍ਹਾਂ ਸੰਭਲ ਸਰਦਾਰਾਂ ਨੂੰ ਡਾਂਗਾਂ ਨਾਲ ਘਰੋਂ ਬਾਹਰ ਕੱਢ ਦਿਓ । ਮੈਂ ਐਨਾ ਅਸ਼ਲੀਲ ਵਿਹਾਰ ਕਦੇ ਵੀ ਸਹਾਰ ਨਹੀਂ ਸਕਦਾ । ਉਸ ਦੇ ਆਦੇਸ਼ ਅਨੁਸਾਰ ਹਿੰਦੁਸਤਾਨੀ ਦਰਬਾਨਾਂ ਨੇ ਡਾਂਗਾਂ ਚੁੱਕੀਆਂ । ਉਧਰ ਸੰਭਲ ਸਰਦਾਰ ਵੀ ਬੜੇ ਤੰਗ ਆ ਚੁੱਕੇ ਸਨ । ਉਨ੍ਹਾਂ ਨੇ ਵੀ ਕ੍ਰੋਧ ਵਿਚ ਆ ਕੇ ਦਵਾਰਪਾਲਾਂ ਉਤੇ ਹਮਲਾ ਕਰ ਦਿਤਾ । ਉਨ੍ਹਾਂ ਨੇ ਮੁਬਰੇਜ ਖਾਨ ਅਤੇ ਉਸ ਦੇ ਸਾਥੀਆਂ ਨੂੰ ਮੌਤ ਦੇ ਘਾਟ ਉਤਾਰ ਦਿਤਾ ।

ਜਦੋਂ ਸ਼ੇਰ ਸ਼ਾਹ ਨੂੰ ਇਸ ਘਟਨਾ ਦਾ ਸਮਾਚਾਰ ਮਿਲਿਆ ਤਾਂ ਉਸ ਨੇ ਆਜਮ ਹਮਾਯੂੰ ਦੇ ਕੋਲ ਇਕ ਲਿਖਤ ਸੰਦੇਸ਼ ਭੇਜਿਆ, "ਅਫ਼ਗਾਨਾਂ ਵਿਚ ਸੂਰੀ ਅਫ਼ਗਾਨ ਹੀ ਐਸੇ ਹਨ ਜੋ ਬੜੇ ਘੱਟ ਝਗੜਾਲੂ ਹਨ, ਜੇਕਰ ਬਾਕੀ ਅਫ਼ਗਾਨ ਸੂਰੀਆਂ ਨੂੰ ਮਾਰਨ ਲੱਗ ਪਏ ਤਾਂ ਇਕ ਵੀ ਸੂਰੀ ਜਿੰਦਾ ਨਹੀਂ ਰਹਿ ਸਕਦਾ । ਇਨ੍ਹਾਂ ਸੰਭਲੀ ਅਫ਼ਗਾਨਾਂ ਨੇ ਜੋ ਤੇਰੀ ਕੁਲ ਨਾਲ ਸੰਬੰਧਿਤ ਹਨ ਉਪੱਦਰ ਕਰਕੇ ਇਕ ਬੜਾ ਬੁਰਾ ਉਦਾਹਰਣ ਪੇਸ਼ ਕੀਤਾ ਹੈ । ਤੈਨੂੰ ਉਨ੍ਹਾਂ ਨੂੰ ਦੰਡ ਦੇ ਕੇ ਅਨੁਸ਼ਾਸਿਤ ਕਰਨਾ ਚਾਹੀਦਾ ਹੈ ਤਾਂਕਿ ਅੱਗੇ ਤੋਂ ਕੋਈ ਆਪਣੇ ਨਾਇਕ ਦਾ ਸਿਰ ਨਾ ਕੱਟਣ ।"

ਜਦੋਂ ਆਜਮ ਹੁਮਾਯੂੰ ਨਿਆਜੀ ਦੇ ਕੋਲ ਇਹ ਸੰਦੇਸ਼ ਪੁੱਜਾ ਤਾਂ ਉਸ ਨੇ ਇਕ ਵੱਡੀ ਫ਼ੌਜ ਇਕੱਠੀ ਕਰਕੇ ਸੰਭਲੀਆਂ ਉਤੇ ਹਮਲਾ ਕਰ ਦਿਤਾ । ਸੰਭਲੀਆਂ ਨੇ ਵੀ ਆਪਣੇ ਪਿੰਡ ਛੱਡ ਦਿਤੇ ਅਤੇ ਪਹਾੜੀ ਕਿਲ੍ਹਿਆਂ ਵੱਲ ਭੱਜ ਗਏ ਜਿਥੋਂ ਉਨ੍ਹਾਂ ਨੇ ਪਰਿਵਾਰ ਸਮੇਤ ਕਾਬਲ ਚਲੇ ਜਾਣ ਦਾ ਨਿਸ਼ਚਾ ਕੀਤਾ ।

ਜਦੋਂ ਆਜਮ ਹੁਮਾਯੂੰ ਨੂੰ ਸੰਭਲੀਆਂ ਦੇ ਕਾਬਲ ਚਲੇ ਜਾਣ ਦਾ ਪਤਾ ਲੱਗਾ ਤਾਂ ਉਹ ਚਿੰਤਾਤੁਰ ਹੋ ਗਿਆ । ਉਸ ਨੇ ਆਪਣੇ ਮੰਤਰੀਆਂ ਨਾਲ ਸਲਾਹ ਮਸ਼ਵਰਾ ਕੀਤਾ ਅਤੇ ਉਨ੍ਹਾਂ ਨੂੰ ਕਿਹਾ, "ਸੰਭਲੀ ਸਰਦਾਰ ਮੇਰੇ ਭਰਾ ਹਨ । ਉਹ ਮੇਰੇ ਵੰਸ਼ ਦੇ ਵਾਧੇ ਦਾ ਮੂਲ ਹਨ । ਜੇਕਰ ਅਸੀਂ ਉਨ੍ਹਾਂ ਨੂੰ ਬਲਪੂਰਵਕ ਫੜਨ ਦੀ ਕੋਸ਼ਿਸ਼ ਕਰਦੇ ਹਾਂ ਤਾਂ ਉਹ ਭੱਜ ਕੇ ਕਾਬਲ ਚਲੇ ਜਾਣਗੇ । ਸਮਰਾਟ ਇਹ ਸਮਝੇਗਾ ਕਿ ਮੈਂ ਉਨ੍ਹਾਂ ਨੂੰ ਜਾਣ ਬੁੱਝ ਕੇ ਕਾਬਲ ਭਜਾ ਦਿੱਤਾ ਹੈ । ਸੋ, ਸਾਨੂੰ ਉਨ੍ਹਾਂ ਨੂੰ ਕਿਸੇ ਤਰ੍ਹਾਂ ਵਾਪਸ ਲਿਆਉਣਾ ਚਾਹੀਦਾ ਹੈ ।"

ਨਤੀਜੇ ਵਜੋਂ ਉਸ ਨੇ ਆਪਣਾ ਇਕ ਦੂਤ ਸੰਭਲੀ ਸਰਦਾਰਾਂ ਕੋਲ ਘੱਲਿਆ ਅਤੇ ਕਿਹਾ, "ਇਸ ਘਟਨਾ ਦੀ ਪੂਰੀ ਜਾਂਚ ਕਰਨ ਪਿਛੋਂ ਮੈਂ ਇਸ ਨਤੀਜੇ ਤੇ ਪੁੱਜਾ ਹਾਂ ਕਿ ਤੁਸੀਂ ਬਿਲਕੁਲ ਨਿਰਦੋਸ਼ ਹੋ ਅਤੇ ਮੁਬਰੇਜ ਖਾਨ ਦੇ ਅੱਤਿਆਚਾਰਾਂ ਤੋਂ ਤੰਗ ਆ ਕੇ ਹੀ ਤੁਸੀਂ ਇੰਜ ਕੀਤਾ ਹੈ । ਤੁਸੀਂ ਲੋਕ ਵਾਪਸ ਆ ਜਾਓ ਮੈਂ ਤੁਹਾਨੂੰ ਸ਼ੇਰ ਸ਼ਾਹ ਕੋਲ ਭੇਜ ਕੇ ਤੁਹਾਡੀ ਇਸ ਕਰਨੀ ਦੀ ਮਾਫ਼ੀ ਲਈ ਕਹਾਂਗਾ । ਅਫ਼ਗਾਨਾਂ ਦੀ ਪਰੰਪਰਾ ਦੇ ਅਨੁਸਾਰ ਸੂਰੀਆਂ ਦੇ ਨਾਲ ਪੈਦਾ ਹੋਏ ਮਨ ਮੋਟਾਵ ਦੂਰ

ਕਰਨ ਲਈ ਅਸੀਂ ਨਿਆਜ਼ੀ ਆਪਣੀਆਂ ਅਨੇਕ ਪੁੱਤਰੀਆਂ ਦਾ ਵਿਆਹ ਸੂਰੀ ਸਰਦਾਰਾਂ ਨਾਲ ਕਰ ਦੇਵਾਂਗੇ। ਜਾਂ ਸ਼ੇਰ ਸ਼ਾਹ ਤੁਹਾਡੇ ਦੋ ਤਿੰਨੇ ਸਰਦਾਰਾਂ ਨੂੰ ਹੀ ਮੌਤ ਦੇ ਘਾਟ ਉਤਾਰ ਦੇਵੇਗਾ ਅਤੇ ਅਪਰਾਧ ਮੁਆਫ਼ ਕਰ ਦੇਵੇਗਾ। ਇਹ ਠੀਕ ਨਹੀਂ ਕਿ ਤੁਹਾਡਾ ਪੂਰਾ ਵੰਸ਼ ਹੀ ਦੇਸ਼ ਨਿਕਾਲਾ ਲੈ ਕੇ ਦੂਸਰੇ ਦੇਸ਼ਾਂ ਵਿਚ ਦਰ ਦਰ ਠੋਕਰਾਂ ਖਾਂਦਾ ਫਿਰੇ।

ਸੰਭਲੀ ਸਰਦਾਰਾਂ ਨੇ ਉਸ ਕੋਲ ਬੜੀ ਨਿਮਰਤਾ ਨਾਲ ਉੱਤਰ ਭੇਜਿਆ, "ਅਸੀਂ ਸੰਭਲੀ ਇਸ ਵੇਲੇ ਬੜੀ ਮੁਸ਼ਕਲ ਵਿਚ ਹਾਂ। ਫਿਰ ਵੀ ਜੇ ਸੂਰੀ ਸਰਦਾਰ ਸਾਡੇ ਉਤੇ ਹਮਲਾ ਕਰਦੇ ਹਨ ਤਾਂ ਅਸੀਂ ਉਨ੍ਹਾਂ ਵਿਰੁੱਧ ਡੱਟ ਕੇ ਲੜਾਂਗੇ ਅਤੇ ਆਪਣੀ ਵੀਰਤਾ ਦਾ ਸਬੂਤ ਦੇਵਾਂਗੇ। ਜੇਕਰ ਤੁਸੀਂ ਵੀ ਸੈਨਾ ਲੈ ਕੇ ਸਾਡੇ ਵਿਰੁੱਧ ਲੜਦੇ ਹੋ ਤਾਂ ਅਸੀਂ ਤੁਹਾਡਾ ਵੀ ਸਾਹਮਣਾ ਕਰਾਂਗੇ। ਪਰ ਇਸ ਵਿਚ ਦੋਹਾਂ ਪੱਖਾਂ ਦੇ ਨਿਆਜ਼ੀ ਹੀ ਮਾਰੇ ਜਾਣਗੇ। ਜੇਕਰ ਅਸੀਂ ਮਾਰੇ ਜਾਂਦੇ ਹਾਂ ਤਾਂ ਤੁਹਾਨੂੰ ਪਛਤਾਵਾ ਹੋਵੇਗਾ ਅਤੇ ਜੇਕਰ ਤੁਸੀਂ ਹਾਰ ਗਏ ਤਾਂ ਤੁਹਾਡੀ ਪ੍ਰਸਿੱਧੀ ਨੂੰ ਵੱਟਾ ਲਗੇਗਾ। ਜੇਕਰ ਤੁਸੀਂ ਕਸਮ ਖਾ ਕੇ ਸਾਨੂੰ ਯਕੀਨ ਦਿਵਾਓ ਕਿ ਜੇ ਅਸੀਂ ਤੁਹਾਡੇ ਕੋਲ ਆ ਜਾਈਏ ਤਾਂ ਸਾਡੀਆ ਜਾਨਾ ਸੁਰੱਖਿਅਤ ਰਹਿਣਗੀਆਂ ਤਾਂ ਅਸੀਂ ਖੁਸ਼ੀ ਨਾਲ ਤੁਹਾਡੀ ਸੇਵਾ ਵਿਚ ਹਾਜਰ ਹੋ ਕੇ ਤੁਹਾਡੀ ਆਗਿਆ ਨੂੰ ਮੰਨਣ ਲਈ ਤਿਆਰ ਹਾਂ।"

ਆਜ਼ਮ ਹੁਮਾਯੂੰ ਨੇ ਉਨ੍ਹਾਂ ਨੂੰ ਉੱਤਰ ਘੱਲਿਆ, "ਕੀ ਤੁਸੀਂ ਲੋਕ ਸਮਝਦੇ ਹੋ ਕਿ ਮੈਨੂੰ ਆਪਣੇ ਵੰਸ਼ ਦਾ ਕੋਈ ਧਿਆਨ ਨਹੀਂ? ਮੈਂ ਆਪਣੇ ਸੰਬੰਧੀਆਂ, ਭਾਈਬੰਦਾਂ ਨੂੰ ਕਦੇ ਵੀ ਹਾਨੀ ਨਹੀਂ ਪੁਜਾ ਸਕਦਾ।" ਹੁਮਾਯੂੰ ਨੇ ਉਨ੍ਹਾਂ ਨੂੰ ਅਨੇਕ ਕਸਮਾਂ ਖਾ ਕੇ ਯਕੀਨ ਦਿਵਾਇਆ ਕਿ ਉਨ੍ਹਾਂ ਦੇ ਪ੍ਰਾਣ ਅਤੇ ਸਨਮਾਨ ਸੁਰੱਖਿਅਤ ਰਹਿਣਗੇ ਅਤੇ ਉਸ ਉਤੇ ਯਕੀਨ ਕਰਕੇ ਸਾਰੇ ਸੰਭਲੀ ਸਰਦਾਰ ਪਰਿਵਾਰਾਂ ਸਮੇਤ ਉਸ ਦੀ ਸੇਵਾ ਵਿਚ ਆ ਗਏ।

ਆਜ਼ਮ ਹੁਮਾਯੂੰ ਨੇ ਇਨ੍ਹਾਂ ਨਾਲ ਛਲ ਕਪਟ ਦਾ ਵਿਵਹਾਰ ਕਰਕੇ ਉਨ੍ਹਾਂ ਨੂੰ ਘੇਰਾ ਪਾ ਕੇ 900 ਸੰਭਲੀ ਸਰਦਾਰਾਂ ਨੂੰ ਮਾਰ ਦਿਤਾ। ਕਿਹਾ ਜਾਂਦਾ ਹੈ ਕਿ ਜਦੋਂ ਆਜ਼ਮ ਹੁਮਾਯੂੰ ਇਨ੍ਹਾਂ ਨੂੰ ਮਰਵਾ ਰਿਹਾ ਸੀ ਤਾਂ ਕੁਝ ਨਿਆਜ਼ੀਆਂ ਨੇ ਉਨ੍ਹਾਂ ਨੂੰ ਬਚ ਕੇ ਭੱਜ ਜਾਣ ਦੀ ਸਲਾਹ ਦਿਤੀ, ਪਰ ਸੰਭਲੀਆਂ ਨੇ ਅਫ਼ਗਾਨਾਂ ਦੇ ਆਦਰ ਨੂੰ ਸੁਰੱਖਿਅਤ ਰਖਦੇ ਹੋਏ ਕਿਹਾ ਕਿ ਭੱਜ ਕੇ ਕਲੰਕਤਿ ਹੋਣ ਨਾਲੋਂ ਤਾਂ ਕਿਧਰੇ ਚੰਗਾ ਹੈ ਕਿ ਅਸੀਂ ਪਰਿਵਾਰ ਸਮੇਤ ਮਰ ਜਾਈਏ। ਕਿਉਂਕਿ ਵਿਦਵਾਨਾ ਨੇ ਕਿਹਾ ਹੈ, "ਮਗਜਾ ਦੋਸਤੋਂ ਜਸ਼ਨ ਦਾਰਦ—ਅਰਥਾਤ ਮਿੱਤਰਾਂ ਨਾਲ ਪ੍ਰਾਣ ਤਿਆਗ ਦੇਣੇ ਸਵਰਗਾਂ ਵਿਚ ਜਾਣ ਦੇ ਬਰਾਬਰ ਹੈ।" ਆਜ਼ਮ ਹੁਮਾਯੂੰ ਨੇ ਜਦੋਂ ਅਨੇਕ ਸੰਭਲੀ ਸਰਦਾਰਾਂ ਨੂੰ ਮਰਵਾ ਕੇ ਉਨ੍ਹਾਂ ਦੇ ਬੀਵੀ ਬੱਚਿਆਂ ਨੂੰ ਬੰਦੀ ਕਰਕੇ ਸ਼ੇਰ ਸ਼ਾਹ ਦੇ ਦਰਬਾਰ ਵਿਚ ਹਾਜ਼ਰ ਕੀਤਾ।

ਸ਼ੇਰ ਸ਼ਾਹ ਕਦੇ ਕਿਸੇ ਵਿਅਕਤੀ ਨੂੰ ਹਾਨੀ ਪੁਚਾਣ ਦੇ ਹੱਕ ਵਿਚ ਨਹੀਂ ਸੀ। ਇਸ ਕਰਕੇ ਉਸ ਨੇ ਆਜ਼ਮ ਹੁਮਾਯੂੰ ਦੇ ਇਸ ਕੰਮ ਦੀ ਨਿੰਦਾ ਕੀਤੀ। ਉਸ ਨੇ

ਉਸ ਕੋਲ ਇਹ ਸੰਦੇਸ਼ ਲਿਖ ਕੇ ਭਿਜਵਾਇਆ, "ਅੱਜ ਤੱਕ ਕਿਸੇ ਵੀ ਅਫ਼ਗਾਨ ਨੇ ਐਸਾ ਘ੍ਰਿਣਤ ਖੂਨ ਖਰਾਬਾ ਨਹੀਂ ਕੀਤਾ। ਮੇਰੇ ਹੀ ਡਰ ਨਾਲ ਆਪਣੇ ਹੀ ਬਹੁਤ ਸਾਰੇ ਭਰਾਵਾਂ ਨੂੰ ਤੂੰ ਮਾਰ ਦਿਤਾ ਹੈ। ਇਹ ਤੂੰ ਚੰਗਾ ਨਹੀਂ ਕੀਤਾ।"

ਸ਼ੇਰ ਸ਼ਾਹ ਆਜਮ ਹੁਮਾਯੂੰ ਨੂੰ ਪੰਜਾਬ ਦੇ ਸ਼ਾਸਨ ਤੋਂ ਵੱਖ ਕਰਨਾ ਚਾਹੁੰਦਾ ਸੀ ਪ੍ਰੰਤੂ ਇਸੇ ਦੌਰਾਨ ਸ਼ਾਸਨ ਨੂੰ ਕਾਲਿੰਜਰ ਦੇ ਕੀਰਤ ਸਿੰਘ ਉਤੇ ਹਮਲਾ ਕਰਨਾ ਪਿਆ ਅਤੇ ਉਥੇ ਉਹ ਸਵਰਗਵਾਸ ਹੋ ਗਿਆ। ਫਲਸਰੂਪ ਆਜਮ ਹੁਮਾਯੂੰ ਪੰਜਾਬ ਦਾ ਸ਼ਾਸਕ ਬਣਿਆ ਰਿਹਾ। ਸ਼ੇਰ ਸ਼ਾਹ ਦੀ ਮੌਤ ਦੇ ਬਾਅਦ ਵੀ ਆਜਮ ਹੁਮਾਯੂੰ ਨੇ ਉਸ ਦੇ ਉਤਰਾਧਿਕਾਰੀਆਂ ਨਾਲ ਬੜਾ ਸੁਆਮੀਭਗਤੀ ਦਾ ਵਤੀਰਾ ਕੀਤਾ।

ਸ਼ੇਰ ਸ਼ਾਹ ਦੇ ਸੱਤਾ ਵਿਚ ਆਉਂਦੇ ਹੀ ਭਾਰਤ ਵਿਚ ਸਾਰੇ ਵਿਦ੍ਰੋਹ ਸ਼ਾਂਤ ਹੋ ਗਏ। ਅਵਿਵਸਥਾਵਾਂ ਮੁੱਕ ਗਈਆਂ, ਚੋਰੀਆਂ ਡਾਕੇ ਅਤੇ ਦੁਰਘਟਨਾਵਾਂ ਰੁਕ ਗਈਆਂ। ਉਸ ਦੇ ਸਖ਼ਤ ਨੇਮਾਂ ਦੇ ਡਰ ਤੋਂ ਕਰਮਚਾਰੀਆਂ ਨੇ ਭ੍ਰਿਸ਼ਟਾਚਾਰ ਦਾ ਰਾਹ ਛੱਡ ਦਿਤਾ। ਉਸ ਦੇ ਸ਼ਾਸਨ ਕਾਲ ਵਿਚ ਚੁਫੇਰੇ ਸ਼ਾਂਤੀ ਛਾ ਗਈ।

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6